੧ ਓ ਵਾਹਿਗੁਰੂ ਜੀ ਕੀ ਫ਼ਤਹ ॥

—(-o-)—



# ਨੂਰੀ ਝਲਕਾਂ



*ਕ੍ਰਿਤ*

ਗਿਆਨੀ ਬਿਸ਼ਨ ਸਿੰਘ 'ਕੀਟ'

ਅੰਮ੍ਰਿਤਸਰ

# ਸਮੱਰਪਣ

ਪੰਥ ਰਤਨ ਗੁਰਮੁਖ ਪਿਆਰੇ ਸ੍ਰੀ ਮਾਨ

ਮਹੰਤ ਹਾਕਮ ਸਿੰਘ ਜੀ (ਡੇਰਾ ਮਹੰਤ

ਮਿਸ਼ਰਾ ਸਿੰਘ ਜੀ) ਅੰਮ੍ਰਿਤਸਰ

ਦੇ ਕਰ ਕਵਲਾਂ

ਵਿੱਚ..!

# ਭੂਮਕਾ

ਗਿਆਨੀ ਬਿਸ਼ਨ ਸਿੰਘ ਜੀ ਪ੍ਰਸਿੱਧ ਪ੍ਰਚਾਰਕ ਹਨ। ਇਨ੍ਹਾਂ ਨੇ ਆਪਣੀ ਯੋਗਤਾ ਤੇ ਵਾਕ ਸੱਤਯਾ ਨਾਲ ਸੰਗਤਾਂ ਵਿਚ ਆਪਣੇ ਲਈ ਕਾਫ਼ੀ ਸਤਿਕਾਰ ਬਣਾ ਰਖਿਆ ਹੈ ਤੇ ਆਪ ਦੇ ਪ੍ਰਸੰਸ਼ਕਾਂ ਦਾ ਹਲਕਾ ਕਾਫ਼ੀ ਖੁਲ੍ਹਾ ਹੈ, ਇਸ ਵਾਸਤੇ ਇਨ੍ਹਾਂ ਦੀ ਜਾਣ ਪਛਾਣ ਲਈ ਕੁਛ ਲਿਖਣਾ ਵਾਧੂ ਜਹੀ ਗੱਲ ਪ੍ਰਤੀਤ ਹੁੰਦੀ ਹੈ।

ਆਪ ਜਿਥੇ ਚੰਗੇ ਬੋਲਣ ਵਾਲੇ ਹਨ, ਉਥੇ ਚੰਗੇ ਕਵੀ ਵੀ ਹਨ। ਸਿਖ ਅਖ਼ਬਾਰਾਂ ਤੇ ਰਸਾਲਿਆਂ ਵਿਚ ਗੁਰਪੁਰਬਾਂ ਸਮੇਂ ਆਪ ਦੀਆਂ ਛਪੀਆਂ ਕਵਿਤਾਵਾਂ ਆਪ ਦੇ ਯਸ਼ ਦਾ ਕਾਰਨ ਬਣ ਰਹੀਆਂ ਹਨ।

ਇਨ੍ਹਾਂ ਦੀਆਂ ਕੁਝ ਕੁ ਲਿਖਤੀ ਕਵਿਤਾਵਾਂ ਵੇਖਣ ਦਾ ਸਮਾ ਮਿਲਿਆ ਹੈ। ਇਨ੍ਹਾਂ ਵਿਚ ਖੂਬੀ ਦੀ ਗੱਲ ਇਹ ਹੈ ਕਿ ਇਨ੍ਹਾਂ ਨੇ ਆਪਣੀ ਰਚਨਾ ਨੂੰ ਸ਼ਬਦਾਡੰਬਰ ਤੇ ਅਤਯੋਕਤੀ ਭਾਵਾਂ ਤੋਂ, ਜਿਹੜੇ ਕਿ ਕਿਸੇ ਕਵਿਤਾ ਲਈ ਆਮ ਹਾਲਤਾਂ ਵਿਚ ਭੂਸ਼ਣ ਦੀ ਥਾਂ ਦੂਸ਼ਣ ਹੋ ਜਾਂਦੇ ਹਨ, ਬਚਾਈ ਰਖਣ ਦਾ ਉਪਰਾਲਾ ਕੀਤਾ ਹੈ। ਸਾਦਗੀ ਤੇ ਸਰਲਤਾ ਵਿਚ ਜਿਹੜੀ ਖਿੱਚ, ਸੁੰਦਰਤਾ ਤੇ ਮਿਠਾਸ ਹੁੰਦੀ ਹੈ ਉਹ ਸਫੁੱਟ ਹੋ ਰਹੀ ਹੈ।

ਇਹ ਸੰਸਾਰ ਨਾਸ਼ਵੰਤ ਤੇ ਛਿਣ ਭੰਗਰ ਹੈ । ਇਥੇ ਆਇਆ ਵਡਾ ਵਡੇਰਾ ਹਰ ਕੋਈ ਖ਼ਾਕ ਵਿਚ ਰੁਲ ਗਿਆ ਹੈ, ਪਰ ਇਸ ਤੇ ਵੀ ਇਥੋਂ ਦੀ ਹਰ ਚੀਜ਼ ਵਿਚ ਕੋਈ ਕਟਕਾਂ ਦੀ ਖਿੱਚ ਹੈ, ਸ੍ਵਾਦ ਹੈ ਤੇ ਸਰੂਰ ਹੈ ਜੋ ਬਦੋ ਬਦੀ ਹੰਕਾਰ ਦੀ ਖੁਮਾਰੀ ਏਣਾ ਦੇਂਦਾ ਹੈ। ਜਵਾਨੀ, ਸੁੰਦਰਤਾ, ਐਸ਼ਵਰਯ ਤੇ ਪ੍ਰਤਾਪ ਅਜਿਹੀਆਂ ਚੀਜ਼ਾਂ ਹਨ ਕਿ ਜਿਥੇ ਇਕੱਠੀਆਂ ਹੋ ਜਾਣ ਉਥੇ ਮਨੁਖ ਨੂੰ ਮਨੁਖ ਕੀੜੀਆਂ ਦਿਸਣ ਲਗ ਪੈਂਦੇ ਹਨ, ਮਨੁਖ ਆਪਣਾ ਮੁਢ ਭੁਲ ਜਾਂਦਾ ਹੈ, ਤੇ ਅੰਤ ਭੁਲ ਜਾਂਦਾ ਹੈ। ਇਹ ਭੁਲ ਉਸਤੋਂ ਉਹ ਕੁਛ ਕਰਵਾ ਦੇਂਦੀ ਹੈ ਜੋ ਇਕ ਮਨੁਖ ਲਈ ਮਰ ਮਿਟਣ ਦੀ ਥਾਂ ਹੋ ਜਾਂਦੀ ਹੈ। ਇਸ ਭੁਲ ਦਾ ਦੂਰ ਹੋਣਾ ਹੀ ਉਸ ਦੀ ਆਪਣੀ ਵਯਕਤੀ ਉਹਦੇ ਗਲੀ ਗ੍ਵਾਂਢ ਤੇ ਮਨੁਖ ਜਾਤੀ ਦੀ ਭਲਿਆਈ ਦਾ ਕਾਰਨ ਹੋ ਸਕਦਾ ਹੈ। ਇਸ ਖਿਆਲ ਨੂੰ ਲੈਕੇ ਫੁਲ ਦੀ ਜ਼ਿੰਦਗੀ ਤੋਂ ਕਵੀ ਜੀ ਸਿਖਯਾ ਦੇਂਦੇ ਹਨ:-

ਅਜਬ ਰੁਤ ਸਰ ਸਬਜ਼ ਗੁਲਜ਼ਾਰ ਅੰਦਰ,<br>
ਟੀਸੀ ਟਹਿਣੀ ਦੇ ਬੈਠ ਉਲਾਰ ਨਾ ਤੂੰ।<br>
ਸਾਵੀ ਸੂਹੀ ਪੁਸ਼ਾਕ ਹੁਸ਼ਨਾਕ ਪਾ ਕੇ,<br>
ਪਿਆ ਆਪਣਾ ਆਪ ਸਵਾਰ ਨਾ ਤੂੰ।<br>
ਤੇਰਾ ਨਾਮ ਲੈ ਕਰਨ ਸਲਾਮ ਭੌਰੇ,<br>
ਬ੍ਰਿਹੋਂ ਕੁਠਿਆਂ ਤਾਈਂ ਵੰਗਾਰ ਨਾ ਤੂੰ।<br>
ਖੇੜਾ ਚਮਨ ਹੈ ਤਾਜ ਬਣ ਮੌਸਮਾਂ ਦਾ,<br>
ਰੂਪ ਮਹਿਕ ਤੇ ਐਵੇਂ ਹੰਕਾਰ ਨਾ ਤੂੰ।

ਰੁਲ ਖਾਕ ਹੋਣਾ ਫੁਲਾ ! ਭੁੱਲ ਨਾਹੀਂ,
ਜ਼ਰਾ ਝੋਕਾ ਦੇ ਵਾ ਨੇ ਝਾੜ ਦੇਣਾ।
ਅਜ ਟਾਹਣੀ ਤੇ ਮਸਤਿਆ ਲਏਂ ਹੂਟੇ,
ਪੈਰਾਂ ਵਿਚ ਕਲ੍ਹ ਕਿਸੇ ਲਤਾੜ ਦੇਣਾ।

ਫੁਲ ਦੇ ਐਸ਼ਵਰਜ, ਪ੍ਰਤਾਪ, ਸੁੰਦਰਤਾ, ਉਚਿਆਈ, ਮਹਿਕ ਤੇ ਸਮੇਂ ਦੀ ਅਨੁਕੂਲਤਾ ਦਸ ਕੇ ਕਿਸੇ ਤਾਕਤਵਰ ਦੇ ਜ਼ੋਰ ਨਾਲ ਨਹੀਂ, ਉਹਦੇ ਆਪਣੇ ਖਿੜਾਉ ਤੇ ਪ੍ਰਸਿਧਤਾ ਦੇ ਕਾਰਨ ਹਵਾ ਦੇ ਇਕ ਨਿਕੇ ਜਿਹੇ ਝੋਲੇ ਨਾਲ ਟੀਸੀ ਤੋਂ ਧਰਤੀ ਤੇ ਡਿਗ ਪੈਂਦਾ ਹੈ ਤੇ ਪੈਰਾਂ ਹੇਠ ਰੁਲ ਜਾਣਾ ਵੈਰਾਗ ਉਤਪਨ ਕਰਨ ਲਈ ਅਛੂਤਾ ਖਿਆਲ ਹੈ।

ਧੀਆਂ ਪਰਾਈਆਂ ਜੂਹਾਂ ਜਾਂਦੀਆਂ ਹਨ ਤੇ ਪਤੀ ਹੀ ਉਨ੍ਹਾਂ ਦੀ ਪਤ ਹੈ। ਇਹ ਇਕ ਸਰਬ ਵਿਆਪੀ ਖਿਆਲ ਹੈ। ਨਵੀਂ ਦੁਨੀਆਂ ਵਿਚ ਚਲੇ ਜਾਓ ਜਾਂ ਪੁਰਾਣੀ ਵਿਚ, ਪਛਮੀ ਸਭਜਤਾ ਦਾ ਪਾਠ ਕਰੋ ਜਾਂ ਪੂਰਬੀ ਦਾ, ਇਹ ਭਾਵ ਸਭ ਥਾਈਂ ਪ੍ਰਗਟਦਾ ਮਿਲੇਗਾ । ਲੜਕੀ ਮਾਪੇ ਘਰ ਜੰਮੀ, ਪਲੀ ਤੇ ਜਵਾਨ ਹੋਈ ਹੈ, ਸਹੁਰੇ ਘਰ ਤੁਰਨ ਵਾਲੀ ਹੈ, ਮਾਪੇ ਉਹਨੂੰ ਸਿਖਿਆ ਦੇਂਦੇ ਹਨ:-

ਮਾਤਾ ਪਿਤਾ ਦੀ ਇਹੋ ਅਸੀਸ ਏੱਚੀ,
ਪਤ ਜਾਣ ਕੇ ਪਤੀ ਰਿਝਾਉਣਾ ਤੂੰ !

ਵੀਹਵੀਂ ਸਦੀ ਵਿਚ ਜਦ ਕਿ ਸ੍ਵੈਮਾਨ ਦੀ ਚਰਚਾ ਘਰ ਘਰ ਤੇ ਦਰ ਦਰ ਹੈ, ਸ੍ਵੈਮਾਨ ਦੀ ਟੇਕ ਦੇ ਕੇ ਪਤੀ ਦੇ ਅਨਕੂਲ ਰਹਿਣ ਦੇਣਾ ਉਤਮ ਖਿਆਲ ਹੈ ਜੋ ਕਵਿ ਜੀ ਨੇ ਦਿਤਾ ਹੈ।

ਕਿਸੇ ਚੰਗੀ ਕਵਿਤਾ ਦੀ ਜਾਨ ਉਹਦੇ ਉਤਮ ਭਾਵ ਹੁੰਦੇ ਹਨ, ਕੌਮੀ ਜਜ਼ਬੇ, ਪੰਥਕ ਪਿਆਰ, ਦੇਸ਼ ਸੇਵਾ ਦੇ ਵਲਵਲੇ ਤੇ ਭਾਈਚਾਰਕ ਸੁਧਾਰ ਦੇ ਹਲੂਣਾ ਦੇਣ ਵਾਲੇ ਜਗਾਵੇ ਇਸ ਰਚਨਾਂ ਵਿਚ ਮੋਤੀਆਂ ਵਾਂਗ ਚਮਕਦੇ ਵਿਖਾਈ ਦੇਂਦੇ ਹਨ ।

ਮੈਨੂੰ ਵਿਸ਼੍ਵਾਸ ਹੈ ਕਿ ਇਹ ਰਚਨਾਂ ਸਾਹਿੱਤਕ ਪ੍ਰੇਮੀਆਂ ਤੋਂ ਮਾਨ ਪਾਏਗੀ ਤੇ ਪੰਜਾਬੀ ਭਾਸ਼ਾ ਦੇ ਪਿਆਰਿਆਂ ਤੋਂ ਪਿਆਰੀ ਜਾਏਗੀ ।

ਸੇਵਾ ਸਿੰਘ

# ਦੋ ਅਖਰ

ਸਮੇਂ ਸਮੇਂ ਸਿਰ ਪੰਥਕ, ਭਾਈਚਾਰਕ ਤੇ ਗੁਰਪੁਰਬਾਂ ਸੰਬੰਧੀ ਟੁਟੇ ਫੁਟੇ ਖਿਆਲ ਅੱਡ ਅੱਡ ਸਮਸਯਾਵਾਂ ਉਪਰ ਲਿਖਣ ਦਾ ਕਈ ਵਾਰ ਅਵਸਰ ਬਣਦਾ ਰਿਹਾ।

ਸ੍ਰ: ਬਾਵਾ ਸਿੰਘ ਜੀ'ਨਿਝਰ'ਜਮਸ਼ੇਰ ਜ਼ਿਲਾ ਜਾਲੰਧਰ ਇਨ੍ਹਾਂ ਖਿਆਲਾਂ ਨੂੰ ਨੋਟ ਕਰਦੇ ਰਹੇ ਤੇ ਇਨ੍ਹਾਂ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਛਾਪਣ ਲਈ ਵੀ ਮੈਨੂੰ ਪ੍ਰੇਰਦੇ ਰਹੇ। ਉਨ੍ਹਾਂ ਦੀ ਸਹਾਇਤਾ ਅਤੇ ਪ੍ਰੇਰਨਾ ਨੇ ਹੀ "ਨੂਰੀ ਝਲਕਾਂ" ਦਾ ਰੂਪ ਧਾਰਨ ਕੀਤਾ ਹੈ।

ਇਨ੍ਹਾਂ ਦੀ ਛਾਣ-ਬੀਨ ਕਾਵਿ ਕਲਾ ਦੇ ਗਿਆਤਾ ਪ੍ਰਸਿਧ ਕਵੀ ਸ੍ਰੀ ਮਾਨ ਸ੍ਰ: ਵਿਧਾਤਾ ਸਿੰਘ ਜੀ 'ਤੀਰ' ਅਤੇ ਹੋਣਹਾਰ ਵਿਦਵਾਨ ਸ੍ਰੀ ਮਾਨ ਗਿਆਨੀ ਨਿਰੰਜਨ ਸਿੰਘ ਜੀ ਟੀਚਰ ਰਾਮਗੜ੍ਹੀਆ ਹਾਈ ਸਕੂਲ ਅੰਮ੍ਰਿਤਸਰ ਨੇ ਆਪਣਾ ਕੀਮਤੀ ਸਮਾਂ ਦੇਕੇ ਕੀਤੀ ਹੈ।

ਅਨਥੱਕ ਪੰਥ ਪ੍ਰਸਿਧ ਲੇਖਕ ਗੁਰਮੁਖ ਪਿਆਰੇ ਸ੍ਰ: ਸੇਵਾ ਸਿੰਘ ਜੀ ਐਡੀਟਰ 'ਖਾਲਸਾ ਸਮਾਚਾਰ' ਨੇ ਆਪਣਾ ਅਮੋਲਕ ਸਮਾ ਖਰਚ ਕੇ ਇਨ੍ਹਾਂ ਖ਼ਿਆਲਾਂ ਨੂੰ ਆਪਣੇ ਕਰ ਕਵਲਾਂ ਰਾਹੀਂ ਭੂਮਿਕਾ ਵਿਚ ਚਮਕਾਕੇ ਦਾਸ ਨੂੰ ਨਿਵਾਜਣ ਦੀ ਅਤਿਅੰਤ ਕ੍ਰਿਪਾਲਤਾ ਕੀਤੀ ਹੈ।

ਅੰਤ ਵਿਚ ਮੈਂ ਉਪਰ ਲਿਖੇ ਮਾਨ ਯੋਗ ਸਜਣਾਂ ਦਾ ਸਚੇ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪੂਰੀ ਤਨਦੇਹੀ ਨਾਲ ਇਸ ਸੰਚਯ ਨੂੰ ਸੋਧਣ ਤੇ ਛਪਵਾਉਣ ਵਿਚ ਮੈਨੂੰ ਹਰ ਤਰ੍ਹਾਂ ਮਦਦ ਦੇਣ ਦੀ ਕ੍ਰਿਪਾ ਕੀਤੀ ਹੈ। 'ਕੀਟ'

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ।

# ਇੱਕੋ ਮਿਸ਼ਨ

 

ਇਧਰ ਸ਼ਾਂਤ ਰਸ ਪਿਆਰ ਤੇ ਏਕਤਾ ਹੈ,
ਉਧਰ ਬੀਰ ਰਸ ਪਿਆਰ ਵਧਾਣ ਦੇ ਲਈ ।
ਇਧਰ ਰਹਿਮ ਦੇ ਰਸ ਦੀ ਵਗੇ ਗੰਗਾ,
ਉਧਰ ਜ਼ੋਰ ਹੈ ਜ਼ੁਲਮ ਮਿਟਾਣ ਦੇ ਲਈ ।
ਇਧਰ ਦਿਲ ਹੈ ਦਿਲੀਂ ਦਿਲਦਾਰ ਦਸਦਾ,
ਉਧਰ ਦਿਲ ਹੈ ਦਰਦ ਵੰਡਾਣ ਦੇ ਲਈ ।
ਇਧਰ ਸਿਦਕ, ਸੇਵਾ ਤੇ ਸਚਾਈ ਢਲਦੀ,
ਉਧਰ ਸਿਰੜ ਹੈ ਸਿਦਕ ਨਿਭਾਣ ਦੇ ਲਈ ।
ਇਧਰ ਗੋਦੀ ਲੈ 'ਕੀਟ' ਪਿਆਰ ਕਰਦੇ,
ਉਧਰ ਪਾਲਣਾ ਲਈ ਖੇਤ ਲਾਲ ਹੋਇਆ ।
ਇਧਰ ਦਿਸਦੇ ਨੇ ਨਾਨਕ ਨਿਰੰਕਾਰੀ,
ਉਧਰ ਸਿੰਘ ਗੋਬਿੰਦ ਅਕਾਲ ਹੋਇਆ ।

# ਰੱਬੀ ਝਲਕ

## ਸਿਫ਼ਤਾਂ ਦਾ ਸਾਈਂ

ਸਚੀ ਸਿਫਤ ਹੈ ਸਿਫਤੀ ਤੇਰੀ,
ਤੂੰ ਸਿਫਤਾਂ ਦਾ ਸਾਈਂ !

ਪਲ ਵਿਚ ਧਰਤ ਅਕਾਸ਼ ਬਣਾਕੇ,
ਖਿਨ ਵਿਚ ਰੱਖੇ ਥਾਈਂ !

ਪੰਡਿਤ, ਮੂਰਖ, ਰਾਜੇ, ਕੰਗਲੇ,
ਦੇਵੀ ਦੇਵ ਨਿ 'ਚਾਕਰ' !

ਝੁਕ ਝੁਕ 'ਕੀਟ' ਸਲਾਮਾਂ ਕਰਦੇ,
ਨਿਵਦੇ ਚਾਈਂ ਚਾਈਂ !

--o--

# ਗੁਰੂ ਨਾਨਕ

ਜਨਮ ਜਨਮ ਦੀ ਭੁੱਖ ਗਵਾਏ,
ਨਿਰਧਨ ਹੱਥ ਆ 'ਮਾਨਕ'

ਟੁਲਦੇ ਫਿਰਦੇ ਅੰਨ੍ਹੇ ਤਾਈਂ,
'ਅੱਖਾਂ ਮਿਲਣ ਅਚਾਨਕ;

ਆਪ ਜਿਸ ਤਰ੍ਹਾਂ ਪੁਜ ਕੇ ਪਾਣੀ,
ਰੁਖ ਨੂੰ ਜੀਵਨ ਦੇਵੇ !

ਤਿਉਂ ਸਭ ਦੁਨੀਆਂ ਸੁਖੀ ਵਸਾਵਣ,
ਘਰ ਘਰ ਗਏ ਗੁਰ 'ਨਾਨਕ' !

# ਬਖਸ਼ਨ ਹਾਰ

ਸਾਈਆਂ! ਮਿਹਰ ਦੀ ਝਲਕ ਪਾ ਸ਼ਾਂਤ ਕਰਦੇ,
ਵੀਰ ਵੀਰ ਸੜਦੇ ਫੁਟ ਅੱਗ ਅੰਦਰ।
ਕਰਨਾ ਚਾਹੁੰਦੇ ਆਪ ਦੀ ਕਦਮ ਬੋਸੀ,
ਭੁਲੇ ਹੋਏ ਮਦਾਰੀ ਦੇ ਮੱਗ ਅੰਦਰ।
ਵਰਤੋਂ ਹੀਰੇ ਜਵਾਹਰਾਂ ਦੀ ਛੱਡ ਬੈਠੇ,
ਨਫ਼ਾ ਤੱਕ ਬਲੌਰ ਦੇ ਨੱਗ ਅੰਦਰ।
ਕਰ ਮਿਹਰ ਤੇ ਭੁੱਲਿਆਂ ਰਾਹ ਪਾ ਦੇਹ,
ਸੱਚਾ ਆਉਣਾ ਏ ਤੇਰਾ ਜੱਗ ਅੰਦਰ।

ਭਰੇ ਜ਼ਹਿਰ ਦੇ ਭਾਂਡੇ 'ਚਿ ਪਾ ਅੰਮ੍ਰਿਤ,
ਬਿਨਾਂ ਆਪ ਦੇ ਅਮਰ ਬਨਾਉਣਾ ਕਿਸ ?
ਭੁਲਣਹਾਰ ਬੰਦੇ ਭੁੱਲਾਂ ਕਰਨ ਵਧ ਵਧ,
ਬਖਸ਼ਨਹਾਰ ਤੈਥੋਂ ਵੱਧ ਆਉਣਾ ਕਿਸ ?

ਵਰ੍ਹੇ ਮੀਂਹ ਤੇਰੀ ਪਾਵੇ ਠੰਢ ਸਾਰੇ,
ਮਿਟੇ ਡੰਝ ਭੈੜੀ ਪਾਟੋ ਧਾੜ ਵਾਲੀ।
'ਸੱਜਣ' ਠੱਗ ਨਾਲੋਂ ਵੱਧ ਹੋਏ ਠੱਗੀ,
ਅੱਗ 'ਕੌਡਿਓ" ਵੱਧ ਏ ਸਾੜ ਵਾਲੀ।
ਇਕ ਦੂਏ ਨੂੰ ਦੇਖ ਸੁਖਾਉਂਦੇ ਨਾ,
ਨਿੱਤ ਵਧਦੀ ਕਾਰ ਉਜਾੜ ਵਾਲੀ।
ਵਿਨ੍ਹੇ ਨਰਮ ਸੀਨੇ ਗੋਲੀ ਈਰਖਾ ਦੀ,
'ਹਮਜ਼ਾ ਗੌਂਸ' ਤੇ 'ਵਲੀ' ਦੀ ਆੜ ਵਾਲੀ।

'ਸਾਲਸ' ਵਾਂਗ ਦੇ ਲਾਲ ਦੀ ਸਮਝ ਸਾਨੂੰ,
ਰਾਜ਼ੀ ਹੁਕਮ 'ਚਿ ਰਹਿਣਾ ਸਿਖਾਉਣਾ ਕਿਸ?
ਭੁਲਣਹਾਰ ਬੰਦੇ ਭੁਲਾਂ ਕਰਨ ਵਧ ਵਧ,
ਬਖਸ਼ਨਹਾਰ ਤੈਥੋਂ ਵੱਧ ਆਉਣਾ ਕਿਸ ?

ਸੂਰਜ ਚੰਦ ਦੋਵੇਂ ਭਾਵੇਂ ਪਾਣ ਫੇਰੇ,
ਤਾਂ ਵੀ ਵੈਣ ਅਨ੍ਹੇਰੇ ਦੇ ਸੁਣੀਦੇ ਨੇ।
ਡਾਢੀ ਕਹਿਰ ਦੀ ਪਵੇ ਆਵਾਜ਼ ਕੰਨੀਂ,
ਕਖ ਪਏ ਗਰੀਬਾਂ ਦੇ ਚੁਣੀਦੇ ਨੇ।
ਰਾਜੇ ਰੱਤ ਪੀਣੇ ਸਾਧ ਚੋਰ ਹੋ ਗਏ,
ਹਾਏ! ਖ਼ੂਨ ਗਰੀਬਾਂ ਦੇ ਪੁਣੀਦੇ ਨੇ।
ਫਾਹਣ ਵਾਸਤੇ ਭੋਲਿਆਂ ਬੰਦਿਆਂ ਨੂੰ,
ਪਏ ਸਾਧਨਾਂ ਦੇ ਜਾਲ ਉਣੀਦੇ ਨੇ।

ਨਿੱਤ ਨਵੇਂ ਤੂਫਾਨ ਆ ਰਹੇ ਸਿਰ ਤੇ,
ਟਾਲ ਹਿੰਦ ਤੋਂ ਬਾਬਰ ਝੁਕਾਉਣਾ ਕਿਸ ?
ਭੁਲਣਹਾਰ ਬੰਦੇ ਭੁਲਾਂ ਕਰਨ ਵਧ ਵਧ,
ਬਖਸ਼ਨਹਾਰ ਤੈਥੋਂ ਵੱਧ ਆਉਣਾ ਕਿਸ ?

# ਧਰਮ ਦਾ ਰਾਜ

ਪਏ ਰਾਹ ਅਵਲੜੇ ਜਾਂਦਿਆਂ ਨੂੰ,
ਮੁਖ ਆਪਣਾ ਰੋਸ਼ਨ ਵਿਖਾਲ ਮੁੜ ਕੇ।

ਚੌਹਾਂ ਤਰਫਾਂ ਤੋਂ ਇਹੋ ਅਵਾਜ਼ ਆਵੇ,
ਕਰ ਦੇ ਧਰਮ ਦਾ ਰਾਜ ਬਹਾਲ ਮੁੜ ਕੇ।

ਜ਼ਾਲਮ ਜ਼ੁਲਮ ਦੇ ਸਦਾ ਨ ਰਹਿਣ ਹਾਮੀ,
'ਰਾਉ' 'ਰੰਕ' ਲਈ ਉਣੇ ਨਾ ਜਾਲ ਮੁੜ ਕੇ।

ਸਚੇ ਰਾਹ ਦੀ ਰਹੀ ਨ ਜਾ ਏਥੇ,
'ਕੀਟ' ਆਦਲ ਹੋ ਬੈਠੇ ਚੰਡਾਲ ਮੁੜ ਕੇ।

ਦੁਖੀ ਦਿਲਾਂ ਤੇ ਫੇਰ ਦਿਆਲ ਹੋਕੇ,
ਨੂਰੀ ਮੁਖੜਾ ਜ਼ਰਾ ਵਿਖਾ ਜਾ ਤੂੰ।

ਤੇਰੇ ਜਿਹਾ ਨ ਦਰਦ ਵੰਡਾਊ ਦਿਸੇ,
ਇਸ ਲਈ ਆਣ ਕੇ ਦਰਦ ਵੰਡਾ ਜਾ ਤੂੰ।

# ਜਗਤ ਬਚਾਯਾ

ਜਿਹਵਾ ਇੱਕ ਨਕੰਮੀ ਮੇਰੀ,
ਕੀ ਜਾਣੈ ਰਸ ਗੁਰਦਾ, ਇਹ ਹੈ ਮੁਰਦਾ !
ਤੜਫਾਂ, ਲੁੱਛਾਂ, ਪ੍ਰੀਤਮ ਪਿੱਛੇ,
ਯੁਗਾਂ ਯੁਗਾਂ ਤੋਂ ਟੁਰਦਾ, ਨੈਣੋਂ ਖੁਰਦਾ !
ਦਿੱਲ ਲਹੂ ਦਾ ਟੁਕੜਾ ਨਿੱਕਾ,
ਸੜੀ ਮੁਜ ਜਿਉਂ ਭੁਰਦਾ, ਲਿਖਿਆ ਧੁਰਦਾ !
ਗੁਰੂ ਆਵੇ ਤਾਂ ਹਰਿਆ ਹੋਵੇ,
ਪੋਹੇ ਦੁਖ ਨਾ ਜੂਰਦਾ, ਸਤ ਸਫੁਰਦਾ !
ਪੀਰ, ਫਕੀਰ, ਗਰੀਬ, ਅਮੀਰ ਨਾ,
ਐਸਾ ਜਗ ਵਿਚ ਆਯਾ, ਰਬ ਦਾ ਭਾਯਾ !
ਕੁਦਰਤ ਸਾਜ ਆਪ ਵਿਚ ਵਸਿਆ,
ਥੰਮ੍ਹ ਬਿਨ ਗਗਨ ਰਹਾਯਾ, ਖੇਲ ਬਨਾਯਾ !
ਆਪਣਾ ਰੂਪ ਧਰੇ ਧਰ ਸੁਹਣਾ,
ਨਾਨਕ ਨਾਮ ਕਹਾਯਾ, ਜਗ ਤੇ ਆਯਾ !
ਸਤ 'ਕੀਟ' ਦੇ ਮੁਕਤ ਕਰੇ ਓਹ,
ਸਤ ਦੇ ਮੁਕਤ ਕਰਾਯਾ, ਉਸ ਦੀ ਮਾਯਾ !
ਮੇਹਰਾਂ ਵਿਚ ਗੁਰ ਨਾਨਕ ਆਯਾ,
ਆਪ ਤੋਂ ਆਪ ਉਪਾਯਾ, ਜਗਤ ਬਚਾਯਾ !
ਗੁਰੂ ਗੁਰੂ ਭਜ ਰਾਤ ਦਿਨੇ ਤੂੰ,
ਪੂਰਨ ਰੂਪ ਸੁਹਾਯਾ, ਸਭ ਸਮਾਯਾ !

# ਨੂਰ ਸ਼ਾਹ

ਦੁਨੀਆਂ ਦੇਖਦੇ ਦੇਖਦੇ ਗੁਰੂ ਨਾਨਕ,
ਇਕ ਦਿਨ ਜਾ ਰਹੇ ਦੇਸ਼ ਬੰਗਾਲ ਅੰਦਰ।
ਇਕ ਬਸਤੀ ਨੂੰ ਦੇਖਕੇ ਅਰਜ਼ ਕੀਤੀ,
ਮਰਦਾਨੇ ਨੇ ਏਸ ਖਿਆਲ ਅੰਦਰ।
ਹੋਇਆ ਭੁਖ ਦੇ ਦੁਖੋਂ ਲਾਚਾਰ ਡਾਢਾ,
ਭੇਜੋ ਜਾਵਾਂ ਮੈਂ ਰੋਟੀ ਦੀ ਭਾਲ ਅੰਦਰ।
ਕਦੇ ਆਪ ਨੂੰ ਖਾਂਦਿਆਂ ਦੇਖਿਆ ਨਹੀਂ,
ਸਦਾ ਰਹਿੰਦੇ ਹੋ 'ਸਾਈਂ' ਸੰਭਾਲ ਅੰਦਰ।
ਚੋਜੀ ਚੋਜ ਵਿਚ ਅਗੋਂ ਸਮਝਾਣ ਲਗੇ,
ਮਰਦਾਨਿਆ! ਜਾਈ ਨ ਨੱਸਕੇ ਤੂੰ!
ਹੈ ਕਰਤਾਰ ਦੇ ਹੱਥ ਵਿਚ ਅੱਨ ਤੇਰਾ,
ਦੁਖੀ ਹੋਈਂ ਨ ਲੋਭ ਵਿਚ ਫੱਸਕੇ ਤੂੰ।

—o—

ਜੱਕੋ ਤੱਕੀਂ ਮਰਦਾਨਾ ਤਿਆਰ ਹੋ ਕੇ,
ਮਾਰੂ ਥਲਾਂ ਵਿਚੋਂ ਅੰਮ੍ਰਿਤ ਟੋਲਦਾ ਏ।
ਜਾਦੂਗਰਾਂ ਦੇ ਜਾ ਅਵਾਜ਼ ਮਾਰੀ,
'ਚਾਹ' ਸੁਖ ਦੀ ਦੁਖਾਂ ਵਿਚ ਡੋਲਦਾ ਏ।
ਓਨ੍ਹਾਂ ਤੰਦ ਪਾ ਬੋਲਣੋਂ ਬੰਦ ਕੀਤਾ,
ਵਾਂਙ ਭੇਡੂਆਂ ਭੈਂ! ਭੈਂ! ਬੋਲਦਾ ਏ।

'ਵਿਛੜ ਗੁਰਾਂ ਤੋਂ ਦੁਖਾਂ 'ਚਿ ਪੈਰ ਪਾਯਾ',
ਇਸੇ ਸੋਚ ਵਿਚ ਜਿੰਦੜੀ ਰੋਲਦਾ ਏ।
ਚਿੱਤ ਚੇਤਦਾ ਸੱਭ ਕੁਝ ਜਾਣਦਾ ਹੈ,
ਐਪਰ ਮੂੰਹ 'ਚੋਂ ਕੁਝ ਨ ਬੋਲ ਸਕੇ!
ਹੱਥ ਪੈਰ ਨ ਰਹੇ ਸਬੂਤ ਉਸਦੇ,
ਜਿਨ੍ਹਾਂ ਨਾਲ ਉਹ ਘੁੰਡੀਆਂ ਖੋਲ੍ਹ ਸਕੇ!

--o--

ਗੁਰੂ ਗੁਰੂ ਪਿਆ ਦਿਲੋਂ ਧਿਆਉਂਦਾ ਏ,
ਤਾਰਨ ਹਾਰ ਦਾਤਾਰ ਦੀ ਆਸ ਕਰਕੇ।
ਉਧਰ ਗੁਰੂ ਭੀ ਬੈਠੇ ਚਿਤਾਰਦੇ ਨੇ,
ਬਾਲੇ ਸੰਗ ਕਈ ਬਚਨ ਬਲਾਸ ਕਰਕੇ।
ਕਹਿੰਦੇ:—ਚਲ ਮਰਦਾਨਾ ਅਜ਼ਾਦ ਕਰੀਏ,
ਭੇਡੂ ਹੋਇਆ ਏ ਜਾਦੂ ਦੀ ਫਾਸ ਕਰਕੇ।
ਬੰਦੀ ਖਾਨੇ ਜਾ ਮਾਹੀ ਦੀਦਾਰ ਦੇ ਕੇ,
ਕਿਹਾ ਰਾਜ਼ੀ ਮਰਦਾਨਿਆ! ਖ਼ਾਸ ਕਰਕੇ।
ਸੁਣਕੇ ਭੁਬ ਚਾ ਮਾਰੀ ਮਰਦਾਨੜੇ ਨੇ,
ਦੁਖੀ ਕੋਈ ਨ ਕੀਤੋਈ ਦਾਸ ਕਰਕੇ।
'ਸਾਈ' ਸਚ ਦਸ ਮੈਨੂੰ ਬਚਾਉਣਾ ਈਂ,
ਜਾਂਕਿ ਰਾਜ਼ੀ ਏਂ ਮੀਰ ਦਾ ਨਾਸ ਕਰਕੇ।

--o--

ਮੁਸਕਰਾ ਕੇ ਅਗੋਂ ਜਵਾਬ ਦਿਤਾ,
ਨਾਸ ਹੋਇਆਂ ਨੂੰ ਭੀ ਅਸਾਂ ਤਾਰਨਾ ਏਂ।

ਭੁਲੇ ਰਾਹ ਕੁਵੱਲੜੇ ਜਾਂਦਿਆਂ ਨੂੰ,
ਐਵੇਂ ਪਜ ਪਾ ਤੇਰਾ ਉਧਾਰਨਾ ਏਂ।
ਦੇਖ ਰੰਗ ਕਰਤਾਰ ਦੇ ਮਸਤ ਹੋ ਤੂੰ,
ਕਿਨ੍ਹੇਂ ਜਿਤਨਾ ਤੇ ਕਿਨ੍ਹੇਂ ਹਾਰਨਾ ਏਂ।
ਮਾਨ ਮਤਿਆਂ ਦੇ ਸਿਰੀਂ ਭਾਰ ਰਹਿੰਦੇ,
ਸ਼ਰਨ ਪਇਆਂ ਨੂੰ ਸਾਈਂ ਉਬਾਰਨਾ ਏਂ।

ਐਨੇ ਤੀਕ ਪਨਿਹਾਰਨਾਂ ਆ ਗਈਆਂ,
ਘੜੇ ਸਾਰੀਆਂ ਸਿਰਾਂ ਤੇ ਚੁਕੇ ਹੋਏ ਸਨ।
ਸਭੇ ਭਾਰ ਲਾਹ ਵਿਹਲੀਆਂ ਹੋ ਗਈਆਂ,
ਪੈਂਡੇ ਪਾਪ ਦੇ ਜਿਨ੍ਹਾਂ ਦੇ ਮੁਕੇ ਹੋਏ ਸਨ।

--o --

ਇਕ ਰਹੀ ਨਿਮਾਨੜੀ ਪਾਪ ਗੁੱਸੀ,
ਜਿਨ੍ਹ ਪਾਪ ਕੀਤਾ ਜਾਦੂਗੀਰ ਹੋ ਕੇ।
ਉਹਦੇ ਸਿਰ ਤੋਂ ਘੜਾ ਨਾ ਲੱਥਦਾ ਸੀ,
ਦਰ ਦਰ ਤੇ ਫਿਰੀ ਅਧੀਰ ਹੋ ਕੇ।
ਸਾਰੇ ਦੇਸ਼ ਦੇ ਜਾਦੂਗਰ ਨਾਲ ਲੈ ਕੇ,
ਗੁਰੂ ਸ਼ਰਨ 'ਚਿ ਆਈ ਅਸੀਰ ਹੋ ਕੇ।
ਅਖ ਚੁਕ ਕੇ 'ਕੀਟ' ਹਜ਼ੂਰ ਡਿੱਠਾ,
ਪੱਥਰ ਦਿਲ ਵੀ ਵਗ ਪਏ ਨੀਰ ਹੋ ਕੇ।

ਨਾਮ ਦਾਨ ਦੇ ਕੇ ਬੇੜਾ ਪਾਰ ਕੀਤਾ,
ਨੂਰ ਸ਼ਾਹ ਦਾ ਨਾਲ ਸਹੇਲੀਆਂ ਦੇ।
ਧਰਮ ਸਾਲ ਬਨਾਣ ਦਾ ਹੁਕਮ ਦੇ ਕੇ,
ਬੰਧਨ ਕਟੇ ਨੇ ਗਰਬ ਗਹੇਲੀਆਂ ਦੇ।

--o--

ਇਉਂ ਅੰਮ੍ਰਿਤ ਫੁਹਾਰ ਇਕ ਸਾਰ ਕਰਕੇ,
ਸੁਕੇ ਦਿਲਾਂ ਦੇ ਬਾਗ਼ ਮਹਿਕਾ ਦਿਤੇ।
ਜਿਨ੍ਹਾਂ ਥਾਂਵਾਂ ਤੇ ਉਲੂ ਪਏ ਬੋਲਦੇ ਸਨ,
ਉਥੇ ਪਿਆਰ ਦੇ ਗੀਤ ਗੁੰਜਾ ਦਿਤੇ।
ਇਕੋ ਨਿਗ੍ਹ ਦੇ ਨਾਲ ਹੀ ਪਲਕ ਅੰਦਰ,
ਜਾਦੂਗਰਾਂ ਉਤੇ ਜਾਦੂ ਪਾ ਦਿਤੇ।
ਜਨਮ ਜਨਮ ਦੇ ਆਕੜੇ ਲੋਹੇ ਵਾਂਗੂੰ,
ਇਕੋ ਛੋਹ ਦੇ ਨਾਲ ਝੁਕਾ ਦਿਤੇ।

ਤੂੰ ਵੀ ਮਾਨ ਤਿਆਗ ਕੇ ਸਿਖ ਹੋ ਜਾ,
ਰਿਦਾ ਨਰਮ ਕਰ ਮੂਲ ਨ ਸਖਤ ਹੋਵੇ।
ਗੁਰੂ ਆਣ ਬਰਾਜਸੀ 'ਕੀਟ' ਉਤੇ,
ਜੇਕਰ ਸਾਫ਼ ਸੁਥਰਾ ਦਿਲ ਦਾ ਤਖ਼ਤ ਹੋਵੇ।

# ਪੀਰ ਮਿੱਠਾ

ਮਿਠਨ ਕੋਟ ਦੀ ਜੂਹ ਵਿਚ ਪਾ ਫੇਰਾ,
ਪਿਆਰੇ ਨਾਨਕ ਅਨੂਠੜੀ ਛੋਹ ਦਿਤੀ।
ਵਧ ਪੱਥਰੋਂ ਸਖਤ ਵਿਚ ਸੀਨਿਆਂ ਦੇ,
ਐਸੀ ਰਮਜ਼ ਅਣਿਆਲੜੀ ਪੋਹ ਦਿਤੀ।
ਵਾਂਗ ਦੇਵੀ ਭਗੌਤੀ ਦੇ ਹੋ ਬਿਜਲੀ,
ਫੌਜ ਮੋਹ ਦੀ ਸਾਰੀ ਜਿਨ ਮੋਹ ਦਿਤੀ।
ਐਸੀ ਧੁਨੀ ਸਤਿਨਾਮ ਦੀ ਛੂਹ ਦਿਤੀ,
ਜਿਨ੍ਹੇ ਕੁਟਲਤਾ ਜਗਤ ਦੀ ਕੋਹ ਦਿਤੀ।
ਪੀਰ ਮਿਠੇ ਦੇ ਕੰਨੀਂ ਆਵਾਜ਼ ਪੈ ਗਈ,
ਡਿਠਾ ਪਿਆ ਮੁਰੀਦ ਇਕ ਨਚਦਾ ਸੀ।
ਉਸ ਨੇ ਰੋਹ ਵਿਚ ਪੁਛਿਆ ਹੋਰਨਾਂ ਤੋਂ,
ਉਤਰ ਦੇਣ ਤੋਂ ਹਰ ਇਕ ਜਚਦਾ ਸੀ।

---o---

ਚੁਪ ਕੰਨ 'ਚਿ ਕਿਸੇ ਨੇ ਦਸ ਦਿਤਾ,
ਸੁਣ ਪੀਰ ਦਾ ਖੂਨ ਸਭ ਖੋਲਦਾ ਏ।
ਇਕ ਛਾਬੇ ਤੇ ਰਖ ਕੇ ਮਾਨ ਅਪਣਾ,
ਦੂਜੇ ਧਰਤ ਆਕਾਸ ਨੂੰ ਤੋਲਦਾ ਏ।
ਐਪਰ ਸਬਰ ਤੇ ਸਾਬਤੀ ਪਾਸ ਨਹੀਂ ਸੀ,
ਕੁਫਰ ਕੁਫਰ ਜ਼ਬਾਨ ਤੋਂ ਬੋਲਦਾ ਏ।

"ਮੈਂ ਤਾਂ ਨਿੰਬੂ ਦੇ ਵਾਂਗ ਨਿਚੋੜ ਸਿਟਾਂ,
ਹੈ ਕੌਣ ਨਾਨਕ" ਉਹਨੂੰ ਟੋਲਦਾ ਏ।
ਨਚਣ ਵਾਲੇ ਮੁਰੀਦ ਨੇ ਦਸ ਦਿਤਾ,
ਠੀਕ ਪੀਰ ਜੀ ਨਿੰਬੂ ਉਹ ਰੱਸ ਦਾ ਏ।
ਸੁਕੇ ਦਿਲਾਂ ਨੂੰ ਸੁਕੇ ਨਹੀਂ ਰਹਿਣ ਦਿੰਦਾ,
ਜਿਥੇ ਚਰਨ ਇਕ ਵਾਰ ਪਾ ਵੱਸਦਾ ਏ।

—o—

ਇਹ ਸੁਣ ਨਾ ਉਸ ਤੋਂ ਸਹਾਰ ਹੋਇਆ,
ਜਿਥੇ ਨਾਨਕ ਸੀ ਰਾਹ ਉਹ ਲੋੜ ਆਇਆ।
ਛਡ ਪੀਰੀ ਦੀ ਗੱਦੀ ਕਰੋਧ ਅੰਦਰ,
ਸਬਰ ਸ਼ੁਕਰ ਤੇ ਸ਼ਾਂਤੀ ਭੀ ਛੋੜ ਆਇਆ।
ਪੀਰ ਪਿਆਸੇ ਦੀ ਪਿਆਸ ਬੁਝਾਨ ਖਾਤਰ,
ਨਿੰਬੂ ਨਾਨਕ ਉਠ ਅਗਿਉਂ ਦੌੜ ਆਇਆ।
ਗਲਵਕੜੀ ਪਾਈ ਤੇ ਲਾ ਛਾਤੀ,
ਕਿਹਾ 'ਪੀਰ ਜੀ! ਮਿੱਠਾ ਕਿਉਂ ਰੋੜ੍ਹ ਆਇਆ?'
ਉਸ ਦੇ ਲੈਣ ਲਈ ਆ ਮਿਲ ਵਾਂਗ ਭੈਣਾਂ,
ਵਿਚ ਜਗ ਦੇ ਜਫੀਆਂ ਪਾ ਲਈਏ।
ਆਪੇ 'ਕੀਟ' ਕਦੂਰਤਾਂ ਦੂਰ ਹੋਸਨ,
ਦੂਈ ਛਡ ਕੇ ਇਕ ਨੂੰ ਗਾ ਲਈਏ।

—o—

ਮਿਲ ਕੇ ਗੁਰੂ ਨੂੰ ਮਿੱਠਾ ਮਿਠਾਸ ਅੰਦਰ,
ਰਸ-ਲੀਨ ਹੋਇਆ ਰਸ-ਲੀਨ ਹੋਇਆ ।
ਫਿਰ ਵਜਦ ਤੇ ਵਜਦ ਪਏ ਔਣ ਲਗੇ,
ਜੁੰਬਸ਼ ਖਿਚ ਅੰਦਰ ਜੁੰਬਸ਼ ਗੀਨ ਹੋਇਆ ।
'ਅਲਹਮਦ' ਦੇ ਥਾਂ ਸਤਿਨਾਮ ਹੋਇਆ,
ਸਤਿ ਸਤਿ ਹੀ ਦਿਲ ਨਸ਼ੀਨ ਹੋਇਆ ।
ਤੂੰ ਹੀ ਰੱਸ ਨਾਨਕ ! ਤੂੰ ਹੀ ਜੱਸ ਨਾਨਕ !!
ਤੂੰ ਹੀ ਬਸ ਨਾਨਕ!!!ਇਹ ਯਕੀਨ ਹੋਇਆ ।
ਇਉਂ ਸੁਣੇ ਫਰਿਸ਼ਤੇ ਇਹ ਕਹਿ ਰਹੇ ਸਨ,
ਭਾਵੇਂ ਪਹਿਲੇ ਪੈਗ਼ੰਬਰ ਵੀ ਖਾਸ ਹੀ ਸਨ ।
ਤਾਂ ਵੀ ਜਾਪਦੇ ਪੀਰ ਜੀ 'ਕੀਟ' ਸਾਨੂੰ,
ਗੁਰੂ 'ਨਾਨਕ' ਦੇ ਸਾਰੇ ਉਹ ਦਾਸ ਹੀ ਸਨ ।

# ਕਰਤਾਰ ਪੁਰ ਦੀ ਜੂਹ

ਪਾਵਨ ਪਵਿਤ੍ਰ ਦੇਸ਼ ਅਰਸ਼ੀ ਸੰਦੇਸ਼ ਦੇਵੇ,
ਨਾਨਕ ਨੇ ਕੱਟੇ ਇਥੇ ਜੱਗ ਦੇ ਕਲੇਸ਼ ਸੀ।
ਚਾਰੇ ਚੱਕ ਚਾਰੇ ਧਾਮ ਅਰਬ, ਈਰਾਨ ਫਿਰ,
ਨਾਨਕ ਨੇ ਕੀਤਾ ਇਥੇ ਲਹਿਣੇ 'ਚਿ ਪ੍ਰਵੇਸ਼ ਸੀ।
ਪੰਡਿਤ, ਮੁਲਾਣੇ, ਜੋਗੀ, ਜਤੀ, ਸਿਧ, ਨਾਥ ਨਿਵੇਂ,
ਨਾਨਕ ਨੇ ਕੀਤੇ ਇਥੇ 'ਬੁਢੇ' ਬਾਲ ਵਰੇਸ਼ ਸੀ।
ਅਰਸ਼ਾਂ ਤੋਂ 'ਕੀਟ'ਆਕੇ ਫ਼ਰਸ਼ ਉਤੇ ਵਾਸ ਕੀਤਾ,
ਤਾਂਹੀ ਨਾਨਕ ਨੂਰ ਇਥੇ ਚਮਕਿਆ ਵਿਸ਼ੇਸ਼ ਸੀ।

--o--

'ਨਾਨਕ'ਦੇ ਨੂਰ ਵਿਚੋਂ'ਨੂਰੀ'ਦਾ ਜ਼ਹੂਰ ਹੋਇਆ,
ਨਾਨਕ ਨੇ ਨਾਂ ਤਾਂਹੀ ਦਸਿਆ ਕਰਤਾਰਪੁਰ।
ਕਾਦਰ ਨੇ ਗੁਰੂ ਬਾਣੀ ਗਜਾਨ ਦਾ ਭੰਡਾਰ ਦੇ,
ਨਾਨਕ ਨੂੰ ਕਿਹਾ ਮੈਂ ਹਾਂ ਰਸਿਆ ਕਰਤਾਰਪੁਰ।
ਆਕੇ ਏਸ ਪੁਰ ਵਿਚੋਂ ਸੁਰ ਨਰ ਲੈਣ 'ਰਸ',
ਸਤਿਸੰਗ ਕਰਨ ਲਈ ਵਸਿਆ ਕਰਤਾਰਪੁਰ।
ਅਰਸ਼ ਤੇ ਫ਼ਰਸ਼ ਉਤੇ 'ਨਾਨਕ' ਹੀ 'ਨਾਨਕ' ਹੈ,
ਕੁਦਰਤੀ 'ਕੀਟ' ਨੂਰ ਬਰਸਿਆ ਕਰਤਾਰਪੁਰ।

--o--

# ਨੂਰ

ਜਿਸ ਅੰਮ੍ਰਿਤੀ ਧਾਰ ਵਿਚ ਨ੍ਹਾਣ ਖਾਤਰ,
ਜ਼ਹਿਰੀ ਨਾਗ ਨੇ ਫਣ ਖਿਲਾਰ ਦਿਤੀ।

ਜਿਸ ਰਾਗ ਦੀ ਧੁਨਿ ਤੇ ਮਸਤ ਹੋ ਕੇ,
ਰਾਖਸ਼ ਜਾਨਵਰਾਂ ਕਰ ਜੁਹਾਰ ਦਿਤੀ।

ਜਿਸ ਰਹਿਮ ਦੇ ਰਸ ਵਿਚ ਨ੍ਹਾ ਰੀਠੇ,
ਮਿਠੇ ਰਸ ਦੀ ਲਾ ਫੁਹਾਰ ਦਿਤੀ।

ਜਿਸ ਚਰਨ ਦੀ ਛੁਹ ਸੰਗ ਛੋਹ ਬੇਰੀ,
ਅਕ, ਕਿੱਕਰੋਂ ਮਿਠਤ ਨਿਖਾਰ ਦਿਤੀ।

ਜਿਸ ਨੂਰ ਤੋਂ ਪਥਰ ਸਨ ਜੀ ਉਠੇ,
ਲੈ ਕੇ ਮੱਥੇ ਤੇ ਪੰਜਾ ਨਿਸ਼ਾਨ ਨਾਨਕ।

ਉਸੇ ਨੂਰ ਦੀ ਨਜ਼ਰ ਪਾ 'ਕੀਟ' ਉਤੇ,
ਫਿਰਿਆ ਮੱਕਾ ਹੋ ਜਿਸਤੋਂ ਕੁਰਬਾਨ ਨਾਨਕ।

## ਕ੍ਰੋੜਾਂ ਹੀ ਉਧਾਰੇ ਨੇ

ਜਾਚਕ ਏ ਦੁਨੀ ਸਭ ਜਾਚਦੀ ਏ ਰਾਤ ਦਿਨ,
ਰਿਧ ਸਿਧ ਨੌ ਨਿਧ ਖੜੀਆਂ ਦੁਆਰੇ ਨੇ।
ਮੁਕਤੀਆਂ ਦੇ ਢੇਰ ਪਏ ਅਗੇ ਪਿਛੇ ਰੁਲਦੇ ਨੇ,
ਲੱਖਾਂ 'ਲਾਲੋ', 'ਭਾਗੋ'ਆਦਿ ਨਾਮ ਦੇ ਸਵਾਰੇ ਨੇ।
ਜ਼ੁਲਮ ਦੀ ਰਤ ਕੱਢੀ ਧਨੀਆਂ ਦੇ ਪੂੜਿਆਂ 'ਚੋਂ,
ਕਿਰਤੀਆਂ ਦੇ ਕੋਧਰੇ ਚੋਂ ਦੁਧ ਦੇ ਫੁਹਾਰੇ ਨੇ।
ਦਾਤਾ!ਗੁਣ ਖਾਨੀ ਗਜਾਨੀ ਧਜਾਨੀ ਸੁਣ ਰੁਕਦੇ ਨੇ,
'ਤੇਰਾ ਹਾਂ ਮੈਂ ਤੇਰਾ' 'ਕੀਟ'ਬਚਨ ਜੋ ਉਚਾਰੇ ਨੇ।

--o--

ਮੱਕੇ ਤੇ ਮਦੀਨੇ ਵਿਚ ਤਪੇ ਹੋਏ ਦਿਲ ਠਾਰੇ,
ਦੇਖੇ ਖਾਰੇ ਸਾਗਰ ਦੇ ਅਜਬ ਨਜ਼ਾਰੇ ਨੇ।
ਗੰਗਾ ਅਤੇ ਗਜ਼ਾ ਉਤੇ ਕੁਰਖੇਤ੍ਰ, ਕਾਂਸ਼ੀ ਜਾ ਕੇ,
ਬ੍ਰਾਹਮਣ ਚੰਡਾਲ ਜ਼ਾਤ 'ਕਰਮ' ਹੀ ਨਤਾਰੇ ਨੇ।
ਕਾਜ਼ੀ, ਮੁਲਾਂ,ਪੰਡਿਤਾਂ ਤੇ ਸਿੱਧਾਂ ਨੂੰ ਭੀ ਰਾਹ ਦਸ,
ਕੌਡੇ ਜਿਹੇ ਦੁਖੀ ਕਈ ਕ੍ਰੋੜਾਂ ਹੀ ਉਧਾਰੇ ਨੇ।
ਖਗ ਤਨ, ਮੀਨ ਤਨ, ਬ੍ਰਹ ਤਨ, 'ਕੀਟ' ਤਾਰ,
ਲਈ ਹੈ ਵਧਾਈ ਜਗ ਨਾਨਕ ਪਿਆਰੇ ਨੇ।

## ਸਮਝਾ ਦਿੱਤਾ

ਲੋਕੀਂ ਪੁਛਦੇ ਦਸੋ ਉਹ ਨਾਮ ਕਿਹੜਾ,
ਜਿਹਦੇ ਜਪਿਆਂ ਜਾਣ ਬਿਖਾਧ ਸਾਰੇ।
ਕਈ ਆਖਦੇ–ਰਾਮ, ਰਹੀਮ, ਅੱਲ੍ਹਾ,
'ਯਜ਼ਦਾਂ' ਗਾਡ, ਕਈ ਕਹਿੰਦੇ ਆਬਾਦ ਸਾਰੇ।
ਓਮ, ਸ਼ਿਵ, ਕਰਤਾਰ, ਸਤਿਨਾਮ, ਕਹਿੰਦੇ,
ਬਿਭੂ ਰੂਪ ਹੈ ਰਖਦਾ ਯਾਦ ਸਾਰੇ।
ਕਈ ਅਲਖ ਅਲੱਖ ਪਏ ਆਖਦੇ ਨੇ,
ਕਈ ਕਹਿੰਦੇ 'ਨਟੈਣ' ਹੈ ਆਦ ਸਾਰੇ।
ਸੁਣ ਕੇ ਪ੍ਰਸ਼ਨ ਇਹ ਜਗਤ ਦਾ ਗੁਰੂ ਨਾਨਕ,
ਗੁਝਾ ਨੂਰ 'ਜ਼ਹੂਰ' ਕਰਾ ਦਿਤਾ।
ਜਿਹਦੇ ਨਾਂ ਤੇ ਮਸਤ ਲੁਕਾਈ ਫਿਰਦੀ,
'ਉਹਦਾ ਰੂਪ ਅਨੂਪ' ਦਿਖਾ ਦਿਤਾ।

––o––

'ਹਿੰਸਾ, ਚੋਰੀ, ਬਿਭਚਾਰ ਸਰੀਰ ਵਿਚੋਂ,
ਚੁਣ ਕਢੋ ਤਾਂ ਦਿਲਾਂ ਤੇ ਬਹਿ ਜਾਵੇ।
ਨਿੰਦਾ, ਚੁਗਲੀ, ਝੂਠ ਨਾ ਕਹੋ ਮੂੰਹੋਂ,
ਕੇਵਲ 'ਸਤਿ' ਹੀ ਰਸਨਾ ਤੇ ਰਹਿ ਜਾਵੇ।
ਆਸਾ, ਤ੍ਰਿਸ਼ਨਾ, ਮਾਣ ਤੇ ਕਰੋਧ ਛਡਿਆਂ,
ਮਨ ਆਪੇ ਹੀ ਆਪੇ 'ਚਿ ਲਹਿ ਜਾਵੇ।

'ਦਸ' ਦੋਸ਼ ਤਿਆਗ ਸੁਰੰਗ ਰੰਗਿਆਂ,
ਆਪੇ ਨੂਰ ਹੋ ਨੂਰੀ ਵਿਚ ਲੈ ਜਾਵੇ।
ਇਉਂ ਪਰਦਾ ਹੈ ਦੂਈ ਦਾ ਉਠ ਜਾਂਦਾ,
ਨਾਮ ਸਾਰੇ ਫਿਰ ਪਾਰ ਲੰਘਾਉਂਦੇ ਨੇ।
'ਕੁੰਦਨ' ਵਾਂਗ ਉਹ ਚਮਕਦੇ ਜਗ ਉਤੇ,
ਜਿਹੜੇ ਆਪਾ ਕੁਠਾਲੀ 'ਚਿ ਤਾਉਂਦੇ ਨੇ।

## ਹਰਿ-ਮੰਦਰ

ਅਰਸ਼ੋਂ ਢਲ ਕੇ ਨੂਰ, ਫ਼ਰਸ਼ ਤੇ ਆਇਆ !

ਹੋ ਕੇ ਸੁਇਨਾ ਰੂਪ,(ਹਰਿ)ਮੰਦਰ ਕਹਾਇਆ !

ਕੀਰਤਨ ਭਗਤੀ ਵਿਚ, ਬਕੁੰਠ ਸੁਹਾਇਆ !

ਆਪਾ ਵਾਰਨ'ਕੀਟ' ਅੰਮ੍ਰਿਤ ਰਸ ਛਾਇਆ !

## ਤੱਤੀ ਤਵੀ

ਤੱਤੀ ਤਵੀ ਤੇ ਬੈਠ ਕੇ ਤੱਪ ਕੀਤਾ,
ਸਾਰੇ ਜਗ ਦੀ ਤਪਤ ਮਿਟਾਣ ਖਾਤਰ।
ਪਾ ਕੇ ਦੇਗ ਵਿਚ ਦੇਹ ਦਾ ਫੁੱਲ ਸੋਹਣਾ,
ਉਤੋਂ ਅਗ ਪਵਾਇਆ ਮਹਿਕਾਣ ਖਾਤਰ।
ਤਾਂਕਿ ਮਹਿਕ ਦੇ ਆਸ਼ਕ ਆ ਹੋਣ 'ਕਠੇ,
ਸਿਰ ਦੇ ਕੇ ਯਾਰ ਮਨਾਣ ਖਾਤਰ।
ਕਦੀ ਭੁਲ ਕੇ ਹਾਇ ! ਨ ਕਹਿ ਬੈਠਣ,
ਧਰਮੀ ਸ਼ਮ੍ਹਾਂ ਤੋਂ ਜਾਨ ਬਚਾਣ ਖਾਤਰ।
ਸਿਰ ਰਹੇ ਆਜ਼ਾਦੀ ਦੇ ਤਾਜ ਖ਼ੂਨੀ,
ਖ਼ੂਨੀ ਪਿਉਂਦ ਹੈ ਇਨ੍ਹਾਂ ਕਹਾਨੀਆਂ ਦੀ।
ਗੁਰੂ ਅਰਜਨ ਦੇ ਨਾਮ ਤੇ 'ਕੀਟ' ਆ ਕੇ,
ਖਤਮ ਹੁੰਦੀ ਏ ਹਦ ਕੁਰਬਾਨੀਆਂ ਦੀ।

--o--

ਸੂਲੀ ਚੜ੍ਹਣ ਤੋਂ ਕੰਨੀ ਕਤਰਾ ਕੋਈ,
ਪਿਆਲਾ ਜ਼ਹਿਰ ਦਾ ਮੌਤ ਸੁਣਾਉਂਦਾ ਸੀ।
ਪੁਤਰ-ਮੋਹ ਵਿਚ ਅੱਖਾਂ ਤੇ ਬੰਨ੍ਹ ਪੱਟੀ,
ਕੋਈ ਰੋ ਰੋ ਛੁਰੀ ਚਲਾਉਂਦਾ ਸੀ।
ਇਕ ਦਰ ਲੋਹ ਤੱਤੀ ਵਗੇ ਲੂ ਤੱਤੀ,
ਤੱਤੀ ਧੁੱਪ ਸੂਰਜ ਤੱਤਾ ਤਾਉਂਦਾ ਸੀ।

ਇਹ ਕੁਝ ਹੋਣ ਤੇ ਵੀ ਹਸ ਕੇ ਗੁਰੂ ਅਰਜਨ,
ਭਾਣਾ ਮਿੱਠਾ ਪਿਆਰੇ ਦਾ ਗਾਉਂਦਾ ਸੀ।
ਮੀਆਂ ਮੀਰ ਨੇ ਦੇਖ ਕੇ ਧਾਹ ਮਾਰੀ,
ਕਿਹਾ, ਪੁਟ ਸਿੱਟਾਂ ਜੜ੍ਹ ਮਾਨੀਆਂ ਦੀ?
ਕਿਸੇ ਰਮਜ਼ ਦੇ ਨਾਲ ਸਮਝਾ ਦਿਤਾ,
ਆਈ ਸਾਈਂ ਜੀ! ਰੁੱਤ ਕੁਰਬਾਨੀਆਂ ਦੀ।

--o--

ਇਸ ਤੋਂ ਸੁਚੀ ਸ਼ਹੀਦੀ ਦੀ ਰੌ ਚੱਲੀ,
ਗਲੀ ਗਲੀ ਸ਼ਹੀਦੀ ਦਾ ਰਾਗ ਹੋਇਆ।
ਸੂਲੀ ਕਈਆਂ ਪਤੰਗਾਂ ਲਈ ਡੋਰ ਬਣ ਗਈ,
ਅੱਗ ਕਈਆਂ ਲਈ ਫੁੱਲਾਂ ਦਾ ਬਾਗ਼ ਹੋਇਆ।
ਚਰਬੀ ਢੱਲ ਕੇ ਤੇਲ ਦੀ ਥਾਂ ਪੈ ਗਈ,
ਰੌਸ਼ਨ ਸਿਖੀ ਦਾ ਇਉਂ ਚਰਾਗ਼ ਹੋਇਆ।
ਨਾਲ ਰੱਤ ਦੇ ਹਿੰਦ ਦਾ ਮੂੰਹ ਧੁਪਿਆ,
ਏਦਾਂ ਦੂਰ ਗੁਲਾਮੀ ਦਾ ਦਾਗ਼ ਹੋਇਆ।
ਬੰਬ, ਤੋਪ, ਮਸ਼ੀਨ ਗਨ ਨਾਲ ਉਡੇ,
ਚਲੀ ਕਥਾ ਇਉਂ ਕਥਾ ਪੁਰਾਨੀਆਂ ਦੀ।
ਇਹੋ ਦੇਖ ਕੇ ਆਖਿਆ ਦੁਸ਼ਮਨਾਂ ਵੀ,
ਖਤਮ ਹੁੰਦੀ ਏ ਹਦ ਕੁਰਬਾਨੀਆਂ ਦੀ।

# ਕਸ਼ਮੀਰੀ ਪੰਡਿਤ

੧.

ਬਧਾ ਕਸ਼ਮੀਰ ਜਦ ਜ਼ੁਲਮ ਜ਼ੰਜੀਰ ਵਿਚ,
ਹਿੰਦੂ ਧਰਮਾਤਮਾਂ ਬਹੁ ਜਾਬਰਾਂ ਸਤਾਏ ਸਨ।
ਕਈ ਬੇ-ਗੁਨਾਹੇ ਫੜ ਜੀਂਦੇ ਹੀ ਰੁੜ੍ਹਾ ਦਿਤੇ,
ਰਹਿੰਦੇ ਬਾਲ ਬਚੇ ਸਭ ਮੋਮਨ ਬਣਾਏ ਸਨ।
ਕਈ ਦੀਨ ਦੁਖੀ ਹੋਇ ਪੁਜੇ ਜਾਂ ਅਮਰ ਨਾਥ,
ਹਾਹਾਕਾਰ! ਸੁਣ ਅਗੋਂ ਸ਼ਿਵ ਇਉਂ ਅਲਾਏ ਸਨ।
'ਤੇਗ ਬਹਾਦਰ ਗੁਰੂ ਧਰਮ ਦੀ ਚਾਦਰ ਆਏ',
ਲੌ ਸ਼ਰਨ 'ਕੀਟ' ਜਾ ਕੇ'ਨੰਦਪੁਰ ਆਏ ਸਨ।

੨.

ਆਏ ਹੋਏ ਦੁਖੀਆਂ ਦਾ ਦਰਦ ਵੰਡਾਨ ਲਈ,
ਪ੍ਰੇਮ ਦੇ ਸਰੂਪ ਵਿਚ ਗੁਰੂ ਵਿਸਮਾਏ ਨੇ।
ਚੁਪ ਚਾਪ ਬੈਠੇ ਦੇਖ ਦਸਮੇਸ਼ ਪੁਛਦੇ ਨੇ,
ਕਿਉਂ ਇੰਨੇ ਦੁਖੀ ਹੋਏ! ਜੀ ਇਹ ਕਿਥੋਂ ਆਏ ਨੇ?
ਧੰਨ ਧਾਮ ਬਹੂ ਬੇਟੀ ਖਤਰੇ 'ਚਿ ਪਏ ਹੋਏ,
ਜ਼ਾਲਮ ਔਰੰਗਜ਼ੇਬ ਡਾਢੇ ਇਹ ਸਤਾਏ ਨੇ।
ਕਿਸੇ ਮਹਾਂ ਪੁਰਸ਼ ਦੇ ਸੀਸ ਦੀ ਹੈ ਲੋੜ ਹੁਣ,
'ਤੇਗ ਬਹਾਦਰ ਗੁਰੂ' ਬਚਨ ਸੁਣਾਏ ਨੇ।

੩.

ਆਪ ਤੋਂ ਨਾ ਵਧ ਵਲੀ ਜਗ ਵਿਚ ਆਯਾ ਕੋਈ,
ਸੀਸ ਦੇ ਕੇ ਜ਼ੁਲਮ ਜਿਨ ਜਗ ਤੋਂ ਮਿਟਾਉਣਾ।
ਜੋਖੋਂ ਵਿਚ ਜਾਨ ਪਾ ਕੇ ਧਰਮ ਦੀ ਰਾਖੀ ਕਰੇ,
ਇਹੋ ਜਿਹਾ ਨੇਕ ਕੰਮ ਆਪ ਨੂੰ ਸੁਹਾਉਣਾ।
ਤੇਗ ਬੰਧ ਤਯਾਗੀ ਪੂਰੇ ਹਸ ਹਸ ਬੋਲੇ ਗੁਰੂ',
ਇਹੋ ਅਸੀਂ ਚਾਹੁੰਦੇ ਸਾਂ ਕਰਨਾ ਕਰਾਉਣਾ।
ਘਰ ਘਾਟ ਜਿੰਦ ਜਾਨ ਵਾਰ ਦੇਣਾ ਆਨ ਉਤੋਂ,
ਕਰਮ ਹੈ ਸੂਰਿਆਂ ਦਾ ਧਰਮ ਬਚਾਉਣਾ।

--o--

## ਯਾਦ-ਸ਼ਹੀਦਾਂ

ਪੀਰ, ਪੈਗ਼ੰਬਰ, ਵਲੀ, ਔਲੀਏ,
ਚਲਦੀ ਸ਼ਾਖ ਮੁਰੀਦਾਂ ਦੀ।
ਲਖ ਪੜ੍ਹੀ ਤੇ ਸੁਣੀ ਉਨ੍ਹਾਂ ਤੋਂ,
ਭਾਵੇਂ ਕਥਾ ਤੌਹੀਦਾਂ ਦੀ।
ਦਿਲ ਦਿਮਾਗ਼ ਨੂੰ ਕੰਬਣੀ ਦੇ ਕੇ,
ਜੋ ਸਰੂਰ ਚੜ੍ਹਾਂਦੀ ਸੀ।
ਭੁੱਲ ਗਈ ਉਹ ਦਿਲ ਮੇਰੇ ਤੋਂ,
ਰਹਿ ਗਈ 'ਯਾਦ' ਸ਼ਹੀਦਾਂ ਦੀ।

--o--

## ਜੋਦੜੀ

'ਪ੍ਰੀਤਮ' ਤੇਰੇ ਬਿਨ ਜੀ ਨ ਜੀ ਸਕੇ,
ਕੌੜੇ ਜ਼ਹਿਰ ਨੇ ਸੁਧਾ ਕ੍ਰੋੜ ਸਾਨੂੰ।
ਸਬਰ, ਸ਼ਾਂਤੀ, ਇਖਲਾਕ ਕਾਫੂਰ ਹੋਏ,
ਫੁਟ ਚੰਦਰੀ ਲਿਆ ਨਿਚੋੜ ਸਾਨੂੰ।
ਦਾਣਾ ਦਾਣਾ ਕਰ ਦਿਤਾ ਸੂ ਹੀਰਿਆਂ ਦਾ,
ਸੁਹਜ ਪਿਆਰ ਦੇ ਹਾਰ 'ਚੋਂ ਤੋੜ ਸਾਨੂੰ।
ਦਿਲ ਰਬ ਦਾ ਤੇਰੇ ਦਿਲ ਆ ਵਸਿਆ,
ਤੂੰ ਉਹ ਮਿਹਰ ਕਰ ਦਿਤਾ ਸੀ ਮੋੜ ਸਾਨੂੰ।
ਫਿਰ ਮਿਹਰ ਕਰ ਸੁਹਣੇ ਜਰਨੈਲ ਸਾਡੇ,
ਹਾਰ ਪ੍ਰੇਮ ਦਾ ਕਰ ਦੇ ਜੋੜ ਸਾਨੂੰ।
ਅਸੀਂ ਰਬ ਦੀ ਦੀਦ ਵੀ ਲੋੜਦੇ ਨਹੀਂ,
ਕਲਗੀ ਵਾਲਿਆ ! ਤੇਰੀ ਹੈ ਲੋੜ ਸਾਨੂੰ।

--o--

ਤੂੰਹੀਓਂ ਤਿਆਗ ਦੇ ਜੋਗੀਆ ! ਮਰਦ ਬਣਕੇ,
ਦਾਨ ਕਰਨ ਦਾ ਹਲ ਸਵਾਲ ਕੀਤਾ
ਦਾਨੀ ਹੋਏ ਹਨ ਭਾਵੇਂ ਬੇਅੰਤ ਪਹਿਲਾਂ, ।
ਐਪਰ ਕਿਸੇ ਨਾ ਏਨਾ ਕਮਾਲ ਕੀਤਾ।

ਪਿਤਾ ਵਾਰ ਘਰ ਵਾਰ ਵਿਸਾਰ ਸਾਰਾ,
ਖਾਤਰ ਯਾਰ ਦੀ ਬੰਸ ਹਲਾਲ ਕੀਤਾ।
ਅਪਣੇ ਆਪ ਨੂੰ ਬਲੀ ਚੜ੍ਹਾਨ ਲਗਿਆਂ,
ਹਥ ਚੁਕ ਚੁਕ ਸ਼ੁਕਰ ਅਕਾਲ ਕੀਤਾ।
ਇਸ ਸ਼ੁਕਰ ਵਿਚ ਪਤਾ ਨਹੀਂ ਸਵਾਦ ਕੀ ਸੀ?
ਖਾਲੀ ਰਖੋ ਨ ਇਸ ਤੋਂ ਵਿਛੋੜ ਸਾਨੂੰ।
ਇੰਵ ਸ਼ੁਕਰ ਵਿਚ ਰਹੀਦਾ 'ਕੀਟ' ਦਸੀਂ,
ਕਲਗੀ ਵਾਲਿਆ ! ਤੇਰੀ ਹੈ ਲੋੜ ਸਾਨੂੰ।

## ਅਜ਼ਾਦੀ ਦੇਣ ਹਾਰਾ ਹੈ

ਗੁਰੂ ਦਸਮੇਸ਼ ਫਿਰ ਹਿੰਦ ਦੇ ਕਲੇਸ਼ ਕਟ,
ਭੁਲ ਉਪਕਾਰ ਤੇਰੇ ਹੋ ਗਿਆ ਨਿਕਾਰਾ ਹੈ।
ਦੰਦੀਆਂ ਵਿਲਕਦਾ ਤੇ ਤਿਲਕਦਾ ਹੈ ਗਲੇ ਗਲੇ,
ਜਾ ਰਿਹਾ ਗੁਲਾਮੀ ਹੇਠਾਂ ਦਿਨੋਂ ਦਿਨ ਪਿਆਰਾ ਹੈ।
ਬਾਦਸ਼ਾਹ ਸੀ ਜਗ ਦਾ ਤੇ ਲਗਦਾ ਹੈ ਗੋਲਾ ਹੋਇਆ,
ਕਿਉਂਕਿ ਜਪ, ਤਪ, ਸਤ ਭੁਲਿਆ ਵਿਚਾਰਾ ਹੈ।
ਇਸ ਲਈ 'ਕੀਟ' ਫਿਰ ਬਧੇ ਨੂੰ ਛੁਡਾਈਂ ਆ ਕੇ,
ਤੇਰੇ ਬਿਨਾਂ ਕੋਈ ਨਾ ਅਜ਼ਾਦੀ ਦੇਣਹਾਰਾ ਹੈ।

--o--

# ਸ਼ੁਕਰ ਦਾ ਖੇੜਾ

ਵਾਹ ਵਾ ਪ੍ਰੀਤਮਾ! ਸ਼ੁਕਰ ਦੇ ਸ਼ੁਕਰ ਸਾਈਆਂ,
ਤੇਰੇ ਸ਼ੁਕਰ ਵਿਚ ਦਸੀਂ ਸਵਾਦ ਕੀ ਏ ?
ਪਿਤਾ ਵਾਰ ਕੇ ਸ਼ੁਕਰ ਹਜ਼ਾਰ ਕੀਤਾ,
ਅਗੋਂ ਸ਼ੁਕਰ ਦੀ ਹੋਰ ਮਿਆਦ ਕੀ ਏ ?
ਕਈ ਕਰੋੜਾਂ ਦੀ ਨਕਦੀ ਰੋੜ੍ਹ ਹਥੀਂ,
ਛਡਿਆ ਅਨਦਪੁਰ ਇਸਦੀ ਬੁਨਿਆਦ ਕੀ ਏ ?
ਘਟਾਂ ਬੰਨ੍ਹ ਕੇ ਜ਼ੁਲਮ ਦੀਆਂ ਫਿਰਨ ਫੌਜਾਂ,
ਖੜ੍ਹੇ ਸਰਸੇ 'ਚਿ ਸ਼ੁਕਰ ਦੀ ਯਾਦ ਕੀ ਏ ?
ਇਹ ਕੁਝ ਪਹਿਲੇ ਪੈਗੰਬਰਾਂ ਨਹੀਂ ਕੀਤਾ,
ਕੀ ਇਹ ਨਵਾਂ ਕੋਈ ਤੇਰਾ ਖਿਆਲ ਤਾਂ ਨਹੀਂ?
ਜਾਂ ਪਰਵਾਰ ਦੇ ਲਈ ਰੀਜ਼ਰਵ ਰਖਿਆ,
ਸ਼ੁਕਰ ਸ਼ੁਕਰ ਇਹ ਤੇਰਾ ਅਕਾਲ ਤਾਂ ਨਹੀਂ?

--o--

ਇਹੋ ਸ਼ੁਕਰ ਹੀ ਪਹਿਲਾਂ ਰਬਾਬ ਬਣ ਕੇ,
ਸ਼ੁਕਰ ਸ਼ੁਕਰ'ਨਾਨਕ'!'ਨਾਨਕ'ਗਾਉਂਦੀ ਸੀ।
ਫੇਰ ਪੰਜਵੇਂ ਰੂਪ ਵਿਚ ਲੋਹ ਉਤੇ,
ਪਈ ਸ਼ੁਕਰ ਸਮਾਧੀਆਂ ਲਾਉਂਦੀ ਸੀ।
ਪਿਤਾ, ਪੁਤਰ ਤੇ ਸਿਖ, ਸਰਬੰਸ ਵਾਰੇ,
ਰਬੀ ਸਦ ਇਹ ਸਬਕ ਸਿਖਾਉਂਦੀ ਸੀ।

ਤਾਹੀਓਂ ਸ਼ੁਕਰ ਦੇ ਦੇਸ਼ ਮੈਂ ਵਾਸ ਕੀਤਾ,
ਕਿਉਂਕਿ ਯਾਰੜੇ ਦੀ ਖੁਸ਼ੀ ਭਾਉਂਦੀ ਸੀ।
ਇਸ ਲਈ ਸ਼ੁਕਰ ਦੀ 'ਸਚੀ ਸਿਪਾਹ' ਅਗੇ,
ਸਣੇ ਬੱਚਿਆਂ ਉਜੜਨਦਾ ਖਿਆਲ ਹੀ ਨਹੀਂ।
ਕਿਉਂਕਿ ਸ਼ੁਕਰ ਦੇ ਵਿਚ ਏ ਮੇਲ ਸਾਡਾ,
ਇਥੇ ਠਹਿਰਨਾ ਹੁਕਮ ਅਕਾਲ ਹੀ ਨਹੀਂ।

--o--

ਸਭ ਕੁਝ ਛਡ ਕੇ ਸ਼ੁਕਰ ਤੇ ਕਾਇਮ ਰਹਿਣਾ,
ਇਹਦੇ ਵਿਚ ਮੈਂ ਰਖੀ ਬੁਨਿਆਦ ਇਸ ਦੀ।
ਸਦਾ 'ਸਤ' ਇਹ ਰਹੂ ਜਹਾਨ ਉਤੇ,
ਚੰਦ ਸੂਰਜੋਂ ਵਧ ਹੈ ਮਿਆਦ ਇਸ ਦੀ।
ਮੁਰਦਾ ਹਿੰਦ ਨੂੰ ਪੁਤਾਂ ਦੀ ਜਿਦ ਦੇ ਕੇ,
ਰਖੀ ਵਿਚ ਚਮਕੌਰ ਦੇ ਯਾਦ ਇਸ ਦੀ।
ਦੋ ਸਿਰ-ਹਿੰਦ ਦੇ ਉਤੋਂ ਕੁਰਬਾਨ ਕਰ ਕੇ,
ਮਾਛੀਵਾੜੇ ਵਿਚ ਦਿਤੀ ਏ ਦਾਦ ਇਸ ਦੀ।
ਇਹ ਹੈ ਗੁਝੜਾ 'ਭੇਦ' ਮੈਂ ਦਸ ਦਿਤਾ,
ਇਹੋ ਸ਼ੁਕਰ ਤੇ ਇਹੋ ਖਿਆਲ ਸਮਝੋ।
ਉਥੇ 'ਕੀਟ' ਮੈਂ ਸੁਰਖਰੂ ਖੜਾ ਹੋਸਾਂ,
ਜਿਥੇ ਸ਼ੁਕਰ ਹੀ ਸ਼ੁਕਰ ਅਕਾਲ ਸਮਝੋ।

# ਭੇਦ ਦੀਨ ਤੇ ਦੁਨੀ ਦੇ ਖੁਲ੍ਹਦੇ ਨੇ

ਵਲੀ ਜੋਧਾ ਅਵਤਾਰ ਤੇ ਪੀਰ ਕਹਿਣਾ,
ਤੇਰੀ ਸ਼ਾਨ ਦੇ ਵਿਚ ਇਹ ਕੱਖ ਵੀ ਨਹੀਂ।
ਚੰਦ ਸੂਰਜ ਤੇ ਚਮਕਦੇ 'ਕਾਸ਼ ਤਾਰੇ,
ਲਿਸ਼ਕ ਬਿਜਲੀ ਵਿਚ ਉਹ ਦਖ ਵੀ ਨਹੀਂ।
ਗੇੜ ਸਮੇਂ ਦਾ ਸਮੇਂ ਨੂੰ ਖਾਈ ਜਾਂਦਾ,
ਆਪਾ ਵੇਖਣ ਦੀ ਏਸ ਨੂੰ ਅਖ ਵੀ ਨਹੀਂ।
ਤੇਰਾ ਨੂਰ ਜ਼ਹੂਰ ਹਜ਼ੂਰ ਸਾਰੇ,
ਸਾਰੇ ਤੂੰ ਤੇ ਤੈਥੋਂ ਕੋਈ ਵਖ ਵੀ ਨਹੀਂ।
ਤੇਰੀ ਰੌਸ਼ਨੀ ਵਿਚ ਨੇ ਕੁਲ ਰੌਸ਼ਨ,
ਰੌਸ਼ਨ ਤੇਰੇ ਜਿਹਾ 'ਕੀਟ' ਹੋਰ ਅਰਸ਼ ਤੇ ਨਾ।
ਜਿਹੜਾ ਦਸੇ ਮਾਨੁਸ਼ ਦੀ ਜ਼ਾਤ ਇਕੋ,
ਗੁਰੂ ਚੇਲਾ ਬਣ ਆਇਆ ਕੋਈ ਫਰਸ਼ ਤੇ ਨਾ।

--o--

ਤੇਰੀ ਕਲਗ਼ੀ, ਬਾਜ਼ ਤੇ ਫੌਜ ਸਚੀ,
ਸਚੀ ਸਿਪਾਹ ਤੇ ਕਰਨੀ ਕਮਾਨ ਤੇਰੀ।
ਅਜੇ ਦੁਖੀ ਦੀ 'ਸੀ' ਨਾ ਪਹੁੰਚਦੀ ਸੀ,
ਦੁਖੀ ਹੁੰਦੀ ਸੀ ਪਹਿਲਾਂ ਹੀ ਜਾਨ ਤੇਰੀ।
ਮਥੇ ਨਿਆਜ਼ਾਂ ਦਾ ਕੋਈ ਵਪਾਰ ਨਹੀਂ ਸੀ,
ਖੰਡਾ ਖੜਕਿਆ ਕੜਕੀ ਕਮਾਨ ਤੇਰੀ।

ਨਿਰੇ ਸ਼ਰਈ ਸ਼ਰਧਾਲੂ ਨਾ ਝੁਕਦੇ ਸਨ,
ਆਕੀ ਉਕਦੇ ਸਨ ਦੇਖ ਸ਼ਾਨ ਤੇਰੀ।
ਬਾਈ ਧਾਰ ਰਵਾਲਸਰ ਹੋ ਕਠੀ,
ਤੇਰੇ ਫੜਨ ਖਾਤਰ ਘੋਲ ਵਿਸ ਰਹੀ ਸੀ।
ਤੇਰੇ ਘੋੜੇ ਦੀ ਨਾਅਲ ਦੀ ਰੌਸ਼ਨੀ 'ਚੋਂ
ਮਦਨ ਸਿੰਘ ਨੂੰ ਚਾਲ ਇਹ ਦਿਸ ਰਹੀ ਸੀ।

--o--

ਉਸ ਤੋਂ ਰਹਿ ਨਾ ਹੋਇਆ ਤੇ ਕਹਿ ਬੈਠਾ,
'ਜਿਹੜਾ ਕਰੇਗਾ ਭਰੇਗਾ ਮਰੇਗਾ ਉਹ'।
ਝਟ ਵਰਜ ਉਸ ਨੂੰ ਪੂਰਾ ਫਰਜ਼ ਕੀਤਾ,
'ਆਪੇ ਆਊ ਹੇਠਾਂ ਉਚਾ ਚੜ੍ਹੇਗਾ ਉਹ'।
ਘੋੜਾ ਸਾਂਭ ਨਾ ਥੋੜਾ ਹੋ ਚਾਨਣਾ! ਤੂੰ,
'ਤੇਰਾ ਸ਼ਕਤ ਦਾਤਾ ਰਾਖੀ ਕਰੇਗਾ ਉਹ'।
ਇਉਂ ਛਾਤੀ ਲਾ ਕਿਹਾ ਉਦਾਸ ਨਾ ਹੋ!
'ਤੇਰੇ ਕਹਿਣ ਤੋਂ ਹੀ ਕਾਜ ਸਰੇਗਾ ਉਹ'।
'ਕੀਟ' ਦੀਨ, ਅਮੀਰ, ਚਮਾਰ, ਬਾਹਮਣ,
ਤੇਰੇ ਸਤ ਦੇ ਪਲੜੇ ਤੁਲਦੇ ਨੇ।
ਤੇਰੇ ਚਰਨਾਂ ਦੀ ਧੂੜ ਦੇ ਨੂਰ ਵਿਚੋਂ,
ਭੇਦ ਦੀਨ ਤੇ ਦੁਨੀ ਦੇ ਖੁਲ੍ਹਦੇ ਨੇ।

--o--

## ਉਪਕਾਰ ਤੇਰਾ

ਬੋਲਣ ਬੋਲ ਕਬੋਲ ਵਿਸ ਘੋਲ ਰਾਜੇ,
ਭੁਲ ਰਬ ਤੋਂ ਕਰਨ ਤਕਰਾਰ ਥਾਂ ਥਾਂ।
ਹਾਏ ਰਖ ਲੈ ਦੁਖੀ ਗਰੀਬ ਆਖਣ,
ਲੁਟ ਪੁਟ ਨਾ ਹੋਣ ਘਰ ਬਾਰ ਥਾਂ ਥਾਂ।
ਦੇਣਾ ਸੁਖ ਸੀ ਦੁਖ ਪਹੁਚਾਣ ਵਧ ਵਧ,
ਹਦੋਂ ਵਧ ਗਏ ਨੇ ਸਿਤਮਗਾਰ ਥਾਂ ਥਾਂ।
ਬਹੂ-ਬੇਟੀਆਂ ਦੇਣ ਮੁਗ਼ਲੇਟਿਆਂ ਨੂੰ,
ਅਣਖਾਂ ਰੋਲ ਕੇ ਰਾਜਕੁਮਾਰ ਥਾਂ ਥਾਂ।
ਮਦਦ ਸ਼ਾਹੀ ਲੈ ਚੜ੍ਹੇ ਦਲਜੀਤ ਜੋਧੇ,
ਵਾਹੋ ਦਾਹੀ ਆ ਫੜਨ ਪਰਵਾਰ ਤੇਰਾ।
ਲਾ ਕੇ ਚੋਟ 'ਰਣਜੀਤ' ਗ਼ਮਗੀਨ ਕੀਤੇ,
ਸਹਿ ਸਕੇ ਨਾ ਇਕ ਝਲਕਾਰ ਤੇਰਾ।

--·o--

ਸੈਦ ਖ਼ਾਂ ਨੇ ਹੱਥ ਹਥਿਆਰ ਲੈ ਕੇ,
ਵਡੇ ਰੋਹ ਵਿਚ ਕਿਹਾ ਮੈਂ ਜਾਉਂਦਾ ਹਾਂ।
ਕਈ ਲਖ ਲੈ ਚੋਣਵੇਂ ਨਾਲ ਜੋਧੇ,
ਦੇਖੋ ਰੋਜ਼ ਦੀ ਅਲਖ ਮੁਕਾਉਂਦਾ ਹਾਂ।

ਹੋ ਕੇ ਪੀਰ ਕਿਉਂ ਮਾਰੇ ਮਖਲੂਕ ਇਤਨੀ?
ਇਸ ਦਾ ਉਤਰ ਮੈਂ ਏਸ ਤੋਂ ਚਾਹੁੰਦਾ ਹਾਂ।
ਮਾਰ ਲਓਂ ਜਾਂ ਪਕੜ ਪਹੁਚਾਊਂ ਦਿੱਲੀ,
ਕਸਮ ਰਬ ਦੀ ਬੀੜਾ ਉਠਾਉਂਦਾ ਹਾਂ।
ਖਿਚ 'ਤੀਰੋ ਕਮਾਨ' ਜਵਾਨ ਚੜ੍ਹਿਆ,
ਸਹਿ ਸਕਿਆ ਇਕ ਨਾ ਵਾਰ ਤੇਰਾ।
ਮਾਰਨ ਆਏ ਨੂੰ ਮਾਰ 'ਮੁਰੀਦ' ਕੀਤਾ,
ਰਹਿਸੀ ਨਕਸ਼ ਇਹ ਸੀਨੇ ਉਪਕਾਰ ਤੇਰਾ।

--o-- -

ਹੱਥ ਸੈਦੇ ਦੇ ਸਿਰ ਤੇ ਰਖ ਅਪਣਾ,
ਚੋਜੀ ਮੋਈ ਹੋਈ ਦਸੀ ਸਿਪਾਹ ਸਾਰੀ।
ਡਿਠਾ ਸੈਦ ਖ਼ਾਂ ਲਾਲ ਗੁਲਾਲ ਖੇੜਾ,
'ਖੁਦ ਖੁਦਾ ਹੈ' ਕੀਤੀ ਤਬਾਹ ਸਾਰੀ।
ਦਾਮਨਗੀਰ ਹੋ ਦਿਉ ਪਨਾਹ ਕਹਿੰਦਾ,
ਦਿੱਸੇ ਹੋਰ ਫਨ੍ਹਾ ਪਨਾਹ ਸਾਰੀ।
ਜੀਅ ਦਾਨ ਦੇ ਕਿਹਾ ਸੀ ਗਲ ਲਾ ਕੇ,
ਵੈਰੀ ਕੋਈ ਨਹੀਂ ਜੋਤ ਅਲਾਹ ਸਾਰੀ।
ਹਿੰਦੂ ਰਾਫਜ਼ੀ, ਮੁਸਲਮ, ਇਮਾਮ, ਇਕੋ,
ਇਹ ਉਹ ਸਮਝ ਕੇ ਗਿਆ ਪਿਆਰ ਤੇਰਾ।
ਸੈਦ ਖ਼ਾਂ ਜਰਨੈਲ ਸੀ 'ਕੀਟ' ਪਾਪੀ,
ਪਾਪੀ ਤਾਰਨੇ ਸਦਾ ਉਪਕਾਰ ਤੇਰਾ।

--o--

## ਬੇੜੀ ਡੁਬਦੀ ਪਾਰ ਲੰਘਾਏ ਕਿਹੜਾ ?

ਲ਼ਾਲ ਸਿਦਕ ਦੇ ਚਿਰਾਂ ਤੋਂ ਸਨ ਸਾਂਭੇ,
ਕੇਵਲ ਪੰਥ ਪਿਆਰ ਦੀ ਨਾਵ ਅੰਦਰ।
ਚੜ੍ਹ ਸੀਨੇ ਤੇ ਗਲੇ ਦਾ ਹਾਰ ਹੋਸਨ,
ਰਖੇ ਪ੍ਰਾਨਾਂ ਤੋਂ ਵਧ ਇਸ ਭਾਵ ਅੰਦਰ।
ਅਸਾਂ ਆਸ ਰਖੀ ਲਖੀਂ ਵਰਤਣੇ ਦੀ,
ਕਖੀਂ ਵਿਕ ਚਲੇ ਇਕੋ ਦਾਵ ਅੰਦਰ।
ਘੁੰਮਣ ਘੇਰ ਚੁਫੇਰ ਵਿਚ ਗ਼ਰਕ ਚਲੀ,
ਖਲੀ ਰਹੇ ਨਾ ਵਹਿਣ ਵਰਤਾਵ ਅੰਦਰ।
ਰਹੇ ਹੋਸ਼ ਹਵਾਸ ਨਾ ਕਾਇਮ ਸਾਡੇ,
ਧਾਹੀਂ ਰੁਨਿਆਂ ਮਿਤਰ ਵਰਾਏ ਕਿਹੜਾ ?
ਕਲਗੀਧਰ ਬਿਨ 'ਕੀਟ' ਦਿਲਦਾਰ ਨਾਹੀਂ,
ਏੜੀ ਡੁਬਦੀ ਪਾਰ ਲੰਘਏ ਕਿਹੜਾ ?

--o--

ਦੇਖ ਦੁਖੀ ਨੂੰ ਦੁਖ ਵੰਡਾਣ ਔਖਾ,
ਸੌਖਾ ਸੁਖੀ ਨੂੰ ਕਹਿਣਾ ਲਲਕਾਰ ਪਹਿਲਾਂ।
ਸੂਲੀ ਚੜ੍ਹੇ ਦੇ ਥਾਂ ਜਾ ਮਰਨ ਔਖਾ,
ਸੌਖਾ ਮਾਰਨਾ ਮਾਰ ਤਲਵਾਰ ਪਹਿਲਾਂ।
ਤਾਣ ਲਾ ਕੇ ਬਧੇ ਛੁਡਾਣ ਔਖਾ,
ਸੌਖਾ ਮਾਰਨਾ ਓਨ੍ਹ ਦੁਧਾਰ ਪਹਿਲਾਂ।

ਅੰਮ੍ਰਿਤ ਦੇ ਕੇ ਮੁਰਦੇ ਜੀਵਾਨ ਔਖਾ,
ਸੌਖਾ ਜ਼ਹਿਰ ਦੇ ਮਾਰਨ ਦਿਲਦਾਰ ਪਹਿਲਾਂ।
ਆਪਾ ਵਾਰ ਉਪਕਾਰ ਕਮਾਉਣ ਔਖਾ,
ਸੌਖਾ ਸੁਖ ਦੇ ਦੁਖ ਵੰਡਾਏ ਕਿਹੜਾ ?
ਕਲਗੀਧਰ ਬਿਨ 'ਕੀਟ' ਦਿਲਦਾਰ ਨਾਹੀਂ,
ਬੇੜੀ ਡੁਬਦੀ ਪਾਰ ਲੰਘਾਏ ਕਿਹੜਾ ?

--o--

## ਨੂਰੀ ਪਲਕ

ਦੇਂਦੀ ਲਿਸ਼ਕ ਤੇ ਲਿਸ਼ਕ ਹੈ ਫਲਕ ਉਤੇ,
ਪਲਕ ਆਪ ਦੀ ਆਪ ਦੇ ਨੂਰ ਵਿਚੋਂ।
ਆਬ ਭਰੀ ਉਹ ਸੁੰਦਰ ਮਹਿਤਾਬ ਜੇਹੀ,
ਜਲਵਾ ਦਸ ਰਹੀ ਕਲਰਿ ਮਨੂਰ ਵਿਚੋਂ।
ਕੀਹ ਮੁਰਾਦ ਜੁ ਬਿਖਰੀ ਦਵਾਰ ਤੇਰੇ,
ਪੂਰੀ ਹੋਵੇ ਨਾ ਜ਼ਾਹਰਾ ਜ਼ਹੂਰ ਵਿਚੋਂ।
ਜਲਨ ਸਾਰੇ ਜਹਾਨ ਦੀ ਦੂਰ ਕੀਤੀ,
ਕਿਰਨ ਸਿਟ ਕੇ ਅਰਸ਼ੀ ਸਰੂਰ ਵਿਚੋਂ।
ਨਾਹਰ ਖਾਂ ਵਰਗੇ ਜਿਹੜੇ ਆਏ ਅਗੇ,
ਸਣੇ ਬਖਤ੍ਰਾਂ ਤੁਸਾਂ ਮਰੁੰਡ ਦਿਤੇ।
ਸ਼ਾਤਰ ਕੋਹਾਂ ਤੇ 'ਕੀਟ' ਉਡੀਕਦੇ ਸਨ,
ਦਿਲ ਉਨ੍ਹਾਂ ਦੇ ਉਥੇ ਹੀ ਫੁੰਡ ਦਿਤੇ।

# ਦਸਮੇਸ਼ ਦੇ ਚਰਨ

ਮੂਰ ਵਾਂਗ ਸਾਫ ਸਿਧੀ ਧੌਣ ਨੂੰ ਕਮਾਨ ਕੀਤਾ,
ਪਲਕ ਸੁਹਾਵਣੀ ਉਹ ਝਲਕ ਦਿਖਾਲ ਚਰਨ।
ਬੀਰਾਂ ਸੰਦੀ ਬੀਰਤਾ ਨੂੰ ਚੀਰ ਕੇ ਅਧੀਰ ਕਰ,
ਲੱਖਾਂ ਮਣ ਭਾਰੇ ਹੋਇ ਕੋਮਲ ਕਮਾਲ ਚਰਨ।
ਬੰਦਿਆਂ ਦੇ ਵੈਰੀਆਂ ਨੂੰ ਬੰਦਗੀ ਦਾ ਰਾਹ ਦਸ,
ਕਿਹਾ ਕਦੀ ਭੁਲ ਨਾਹੀ ਬੰਦਿਆ ਸੰਭਾਲ ਚਰਨ।
ਸੁਧਾ ਰਸ ਧਾਰ ਚੋ ਕੇ ਤਪਿਆਂ ਨੂੰ ਠਾਰਦੇ ਨੇ,
ਝੁਕ ਇਕ ਵਾਰ ਜਿਹੜੇ ਲਗੇ ਸਿਰ ਨਾਲ ਚਰਨ।
ਸਧਰਾਂ ਦੇ ਫੁਲ ਚੁਣ ਗੋਂਦੇ ਗੁੰਦ ਹਾਰ ਪਾਇਆ,
ਘੁਟ ਘੁਟ ਪਕੜੇ ਹੋ ਮਨ ਦੇ ਖਿਆਲ ਚਰਨ।
ਸਿਜਦੇ 'ਚਿ ਬੈਠੇ ਹੋਇ ਆਰਫ ਧਿਆਂਵਦੇ ਨੇ,
ਗਾਂਵਦੇ ਨੇ ਗੀਤ ਇਹੋ ਰੱਬੀ ਹੈ ਜਮਾਲ ਚਰਨ।
ਮੁਕਤੀਆਂ ਦੇ ਢੇਰ ਪਏ ਅਗੇ ਪਿਛੇ ਰੁਲਦੇ ਨੇ,
ਖੁਲ੍ਹੇ ਡੁਲ੍ਹੇ ਦੇਈ ਜਾਂਦੇ ਸਿਦਕ ਸਿਖਾਲ ਚਰਨ।
ਛੁਰੀਆਂ ਦੇ ਵਾਰ ਹੁੰਦੇ ਪਜਾਰਿਆਂਦੀ ਅੱਖੀਆਂ 'ਚਿ
ਸਹਿ ਲੈਂਦੇ ਮਾਰ ਸਾਰੀ ਅਗੇ ਹੋਕੇ ਢਾਲ ਚਰਨ।

ਛੁਟੇ ਇਹ ਫੁਹਾਰੇ ਕਿਹੜੀ ਅਜਬ ਬਹਾਰ ਦੇ ਨੇ ?
ਡੁਲ੍ਹ ਡੁਲ੍ਹ ਖੂਨ ਪੈਦਾ ਕਰ ਰਹੇ ਸਵਾਲ ਚਰਨ।

ਹਸਕੇ ਜਵਾਬ ਦਿਤਾ 'ਦਸਮੇਸ਼' ਪਜਾਰ ਨਾਲ,
ਖਿਚੇ ਹੋਏ ਪ੍ਰੇਮੀ ਦੇ ਸੀ ਕਰਨ ਗਏ ਨਿਹਾਲਚਰਨ।

ਕਚੇ ਧਾਗੇ ਬਝ ਜਾਂਦੇ ਲੋਹੇ ਦੇ ਜ਼ੰਜੀਰ ਤੋੜ,
ਗਹਿ ਗਚ ਕਰ ਦੇਂਦੇ ਕਾਲੇ ਦਿਲ ਲਾਲ ਚਰਨ।

ਦੁਖੀਆਂ ਦੇ ਦਿਲਾਂ ਉਤੋਂ ਭਾਰ ਸਾਰਾ ਚੁਕਦੇ ਨੇ,
ਜ਼ਾਲਮਾਂ ਦੀ ਹਿਕੇ ਲਗ ਕਰਦੇ ਨਿਢਾਲ ਚਰਨ।

ਆਜਜ਼ ਨਿਵਾਜ਼ ਪ੍ਰਣ ਪਾਲ ਸਦਾ ਅੰਗ ਸੰਗ,
ਦਿਸਦੇ ਨੇ ਅੱਖਾਂ ਅਗੇ ਦੋਖੀਆਂ ਨੂੰ ਕਾਲ ਚਰਨ।

ਮਿਹਰਾਂ ਦੇ ਭੰਡਾਰਿਆਂ ਦੇ ਜੰਦੇ ਸਭ ਖੁਲ੍ਹ ਜਾਂਦੇ,
ਪਾ ਦੇਣ ਸਿਰ ਜਦ ਕਿਣਕਾ ਗੁਲਾਲ ਚਰਨ।

ਸੁਕੇ ਮਾਰੂ ਥਲਾਂ ਵਿਚੋਂ ਭੁਖਿਆਂ ਨੂੰ ਰਾਜ ਵੰਡ,
ਲੰਘ ਗਏ ਬਾਈ ਧਾਰ ਕਰਕੇ ਕੰਗਾਲ ਚਰਨ।

ਪਾਰ ਹੋਇ'ਕੀਟ'ਕਿੰਨੇ ਰੋੜ੍ਹ ਇਨ੍ਹਾਂ ਛੱਲਾਂ ਵਿਚੋਂ,
ਤੂੰ ਵੀ ਪਾਰ ਪੌਵੇਂ ਫੜ ਆਸਰਾ ਦਿਆਲ ਚਰਨ।

## ਪੀਰ ਕਲਾਮ

ਸਿਕਾਂ ਸਿਕਦਿਆਂ ਸਦੀਆਂ ਲੰਘ ਗਈਆਂ,
ਰਤ ਸੁਕ ਚਲੀ ਤਾਰ ਤਾਰ ਵਿਚੋਂ।
ਜ਼ਰ ਜੋਬਨ ਦਾ ਜਰ ਨੇ ਲੁਟ ਲੀਤਾ,
ਸੁਹਣੀ ਝਲਕ ਨ ਦਿਸੇ ਨੁਹਾਰ ਵਿਚੋਂ।
ਨਰਮ ਹਡੀਆਂ ਸੁਕ ਕੇ ਬਾਹਰ ਆਈਆਂ,
ਛਾਈ ਦਿਸੇ ਉਦਾਸੀ ਰੁਖਸਾਰ ਵਿਚੋਂ।
ਬਲ ਤਨ ਦਾ ਮਨ ਦੇ ਨਾਲ ਉਡਿਆ,
ਸਿਰ ਚੜ੍ਹਦੇ ਨੂੰ ਝੁਕਿਆ ਕਤਾਰ ਵਿਚੋਂ।
ਹੈਂ! ਮੁਰੀਦਾਂ ਨੇ ਪੁਛਿਆ ਪੀਰ ਜੀ ਤੋਂ,
ਉਤਰ ਹੰਝੂਆਂ ਦਿਤਾ ਪਿਆਰ ਅੰਦਰ।
ਜਿਸ ਨੂਰ ਦੀ ਸਿਕ ਵਿਚ ਸਿਕਦਾ ਸਾਂ,
ਸਤਿ ਰੂਪ ਉਹ ਡਿਠਾ ਸੰਸਾਰ ਅੰਦਰ।

—o—

ਜਿਸ ਦੀ ਛੁਹ ਸਦਕਾ ਉਤਰੇ ਨਬੀ ਲੱਖਾਂ,
ਸਿਰ ਤੇ ਕੇਸ਼ ਧਰ ਆਏ ਅਵਤਾਰ ਕਿੰਨੇ।
ਚੌਦਾਂ ਤਬਕ ਜਿਸਨੂੰ ਚਿਰ ਤੋਂ ਸਿਕਦੇ ਸੀ,
ਚੰਦ ਸੂਰਜ ਸੀ ਖੜੇ ਇੰਤਜ਼ਾਰ ਕਿੰਨੇ।
ਉਹੋ ਕਿਆਮ ਤੋਂ ਪਹਿਲਾਂ ਹੀ ਕਬਰ ਵਿਚੋਂ,
ਆਇਆ 'ਰੂਹ' ਉਠਾਣ ਲਾਚਾਰ ਕਿੰਨੇ।

ਜੇਕਰ ਦੇਖਣਾ ਜੇ ਚਲੋ ਦੀਦ ਕਰੀਏ,
ਨਬੀ ਆਂਦੇ ਸੂ ਨਾਲ ਹਜ਼ਾਰ ਕਿੰਨੇ।
ਗਿਆ ਕਟਿਆ ਜਨਮ ਤੇ ਮਰਨ ਉਸਦਾ,
ਝੁਕ ਪਟਣੇ ਜਿਨ੍ਹੇ ਸਲਾਮ ਕੀਤੀ।
ਇਹ ਸੁਣ ਕੇ ਸਾਰੇ ਤਿਆਰ ਹੋਏ,
ਪ੍ਰੇਮ ਭਰੀ ਜਾਂ ਪੀਰ ਕਲਾਮ ਕੀਤੀ।

--o--

ਪਟਨੇ ਵਿਚ ਆ ਨੂਰ ਜ਼ਹੂਰ ਹੋਇਆ,
ਸਿਫਤ ਪਿਆਰੇ ਦੀ ਸਾਰੇ ਸੁਣਾਨ ਲਗੇ।
ਕੋਈ 'ਵਾਹਦਹੂ' ਲਾ ਸ਼ਰੀਕ ਆਖੇ,
ਕਈ ਉਸ ਤੋਂ ਹੋਣ ਕੁਰਬਾਨ ਲਗੇ।
'ਹਮਦਿ ਲਿਲ੍ਹਾ' ਤੇ ਸਤ ਸੁਭਾਨ ਤੂੰ ਹੈਂ,
ਕਰਨ ਹੂਏ ਕੁਰਾਨ ਬਿਆਨ ਲਗੇ।
ਪਾਕ ਪਟਨੇ ਦੀ ਖਾਕ ਨੂੰ ਪਾ ਅੱਖੀਂ,
ਕਈਆਂ ਸੁਰਾਂ ਵਿਚ ਕਰਨ ਕਲਿਆਨ ਲਗੇ।
ਦੋ ਦੁੱਧ ਦੀਆਂ ਕੁੱਜੀਆਂ ਰਖ ਅਗੇ,
ਸਣੇ ਚੇਲਿਆਂ ਭੀਖਨ ਸਲਾਮ ਕੀਤੀ।
ਹੱਥ ਦੋਹਾਂ ਤੇ ਰੱਖ ਲੈ ਧਰੀ ਤੀਜੀ,
ਸੈਨਤ ਨਾਲ ਹੀ ਨਿਸ਼ਾ ਤਮਾਮ ਕੀਤੀ।

--o--

ਬਾਲਕ ਰੂਪ ਵਡ ਜੋਧੇ ਦੀ ਗਲ ਸੁਣਕੇ,
ਭੀਖਨ ਚਰਨਾਂ ਤੇ ਸੀਸ ਨਿਵਾਨ ਲਗਾ।

ਇਉਂ ਆਪੇ ਦੇ ਵਿਚ ਉਹ ਲੀਨ ਹੋਇਆ,
ਸਾਗਰ ਵਿਚ ਜਿਉਂ ਕਤਰਾ ਸਮਾਨ ਲਗਾ।
ਸਾਰੇ ਨੂਰ ਹੀ ਨੂਰ ਜ਼ਹੂਰ ਹੋਇਆ,
ਡਿਠਾ ਮੋਢੇ ਸੰਗ ਤੀਰੋ ਕਮਾਨ ਲਗਾ।
'ਕੀਟ'ਖੁਸ਼ ਹੋ'ਪੀਰ ਇਉਂ ਕਹਿਣ ਲਗਾ,'
'ਮੁਰਦਾ ਹਿੰਦ ਵਿਚ ਜਿੰਦ ਇਹ ਪਾਨ ਲਗਾ।
ਰਾਖਾ ਧਰਮ ਦਾ ਖਾਲਸਾ ਸਾਜ ਹੱਥੀਂ,
ਦਾਸ ਪੰਥ ਦਾ ਆਪ ਕਹਾਵਸੀ ਇਹ।
ਪਰਦੇ ਪਾੜ ਕੇ ਜ਼ੋਰ ਤੇ ਜ਼ੁਲਮ ਵਾਲੇ,
ਟਾਂਕੇ ਟੁਟਿਆਂ ਦਿਲਾਂ ਤੇ ਲਾਵਸੀ ਇਹ।

—o—

## ਮੇਰੀ ਜਿੰਦੜੀ ਯਾਦ ਮਨਾਉਂਦੀ ਰਹੂ

ਵਰ੍ਹੇ ਗੰਢ ਇਸ ਤੇਰੀ ਦੀ ਯਾਦ ਅੰਦਰ,
ਅਜ ਯਾਦ ਦੀ ਯਾਦ ਵੀ ਉਕਦੀ ਏ।
ਯਾਦਗਾਰ ਦੀ ਕੀ ਕੀ ਯਾਦ ਦਸਾਂ,
ਯਾਦਗਾਰਾਂ ਦੀ ਯਾਦ ਪਈ ਮੁਕਦੀ ਏ।
'ਆਦ' ਮਿਸਲ ਨੂੰ ਬੇ ਮਸਾਲ ਲੈ ਲਾਂ,
ਉਹਵੀ ਪਾਏ ਵਿਚ ਮੂਲ ਨ ਢੁਕਦੀ ਏ।
ਕਿਉਂਕਿ ਆਦਿ ਤੇ ਅੰਤ 'ਬੇਅੰਤ ਅੰਦਰ',
ਇਸੇ ਯਾਦ ਵਿਚ ਯਾਦ ਆ ਲੁਕਦੀ ਏ।

ਮਤਾਂ ਹੋਰ ਪ੍ਰੇਰੇ ਦੀ ਸੂਝ ਆਵੇ,
ਚੜ੍ਹ 'ਬੇਅੰਤ ਤੇ ਵੇਖਾਂ ਅਨਾਦਿ ਨੂੰ ਮੈਂ।
'ਕੀਟ' ਸਤ ਹੈ ਜਿਸਦਾ ਜ਼ਹੂਰ ਸਾਰੇ,
ਉਸਦੀ ਦਸ ਮਨਾਵਾਂ ਕੀ ਯਾਦ ਨੂੰ ਮੈਂ ?

--o--

ਪੋਹ ਸਤੇਂ ਦੀ ਸਤ ਪ੍ਰਚਾਰਿਆ ਸੂ,
'ਸਤ ਸਤ' ਦਾ ਸਦਾ ਇਹ ਰਾਗ ਰਹਿਸੀ।
ਸਤ ਦੀਪਾਂ ਵਿਚ ਸਤ ਦਾ ਰਹੂ ਚਰਚਾ,
ਜਦ ਤਕ ਧਰਤ ਅਸਮਾਨ ਦਾ ਭਾਗ ਰਹਿਸੀ।
ਜ਼ਰੇ ! ਜ਼ਰੇ ! ਵਿਚ ਸਤ ਦੀ ਹੋਂਦ ਰਹਿਸੀ,
ਮਿਠੀ ਮਹਿਕ ਅੰਦਰ ਭਰਿਆ ਬਾਗ ਰਹਿਸੀ।
ਨਾਲੇ ਹਿੰਦ ਦੀ ਜਿੰਦ ਵੀ ਕਾਇਮ ਰਹਿਸੀ,
ਕਿਉਂਕਿ ਇਹ ਦਾ ਅਟੱਲ ਸੁਹਾਗ ਰਹਿਸੀ।

ਔਣ ਜਾਣ ਤੋਂ ਰਹਿਤ ਹੈ ਗੁਰੂ 'ਪ੍ਰੀਤਮ',
ਕੇਵਲ ਪਿਆਰ ਦੀ ਸਤਵੀਂ ਆਉਂਦੀ ਰਹੂ।
ਇਸ ਲਈ ਸਤ ਦੀ ਹੋਂਦ ਵਿਚ 'ਕੀਟ',
ਰਹਿਕੇ ਮੇਰੀ ਜਿੰਦੜੀ ਯਾਦ ਮਨਾਉਂਦੀ ਰਹੂ।

# ਸਿਖੀ ਝਲਕ

## ਭਾਈ ਜੋਗਾ ਸਿੰਘ

ਜੋਗਾ ਸਿੰਘ ਨੇ ਜੀਵਨ ਅਧਾਰ ਕਹਿਕੇ,
ਹੁਕਮ ਨਾਮੇ ਨੂੰ ਸਿਰ ਝੁਕਾ ਦਿਤਾ।
ਲਾਵਾਂ ਲੈਂਦਿਆਂ ਇਸਤ੍ਰੀ ਛਡ ਮਾਪੇ,
ਸਿਖੀ ਸਿਦਕ ਵਿਚ ਆਪਾ ਗਵਾ ਦਿਤਾ।
ਜਿਉਂ ਜਿਉਂ ਪਿਆ ਉਹ ਸਿਦਕਦੇ ਪੰਧ ਅੰਦਰ,
ਤਿਉਂ ਤਿਉਂ ਮਨ ਨੇ ਮਾਨ ਵਧਾ ਦਿਤਾ।
ਉਧਰੋਂ ਕਾਮ ਭਵਾਟਣੀ ਚਾੜ੍ਹ ਸਿਰ ਨੂੰ,
ਬੂਹੇ ਵੇਸਵਾ ਅਗੇ ਭਵਾ ਦਿਤਾ।
ਭੌਣਾਂ ਸਿਖ ਦਾ ਗੁਰੂ ਨੂੰ ਭਾਏ ਕੀਕੂੰ,
ਪਹਿਰੇਦਾਰ ਹੋ ਪਰੇ ਹਟਾ ਦਿਤਾ।
ਝਿੜਕ ਦੇ ਕੇ ਕੁਝ ਸਮਝਾ ਦਿਤਾ,
ਕੋਈ ਅਰਸ਼ੀ ਸਰੂਰ ਚੜ੍ਹਾ ਦਿਤਾ।
'ਕੀਟ' ਤੋੜ ਕੇ ਮਾਣ ਨਿਰਮਾਣ ਕੀਤਾ,
ਪੈ ਹੰਕਾਰ ਵਿਚ ਫੇਰ ਨਾ ਸਖਤ ਹੋਇਆ।
ਗੁਰੂ ਆਨ ਬਿਰਾਜਿਆ ਆਪ ਉਤੇ,
ਸਾਫ ਸਿਖ ਦੇ ਦਿਲ ਦਾ ਤਖਤ ਹੋਇਆ।

## ਸ਼ਸਤ੍ਰ ਤੇ ਸ਼ਾਸਤ੍ਰ ਦਾ ਵਰ

ਵਿਦਿਆ ਦੇ ਮਾਲਕ ਨੇ ਵਿਦਿਆ ਦਾ ਖਾਲਸੇ ਨੂੰ,

ਵਾਰ ਵਾਰ ਵਰ ਦੇ ਕੇ ਪ੍ਰੇਰਨਾ ਇਹ ਕੀਤੀ ਏ।

ਆਤਮ ਗਿਆਨ ਹਿਤ ਨਾਮ ਅਭਿਆਸ ਕਰੋ,

ਧਰਮ ਪਰਚਾਰ ਲਈ ਇਹੋ ਜਗ-ਪ੍ਰੀਤੀ ਏ।

ਕੁਟਲ 'ਕੁਚਾਲ ਚਾਲ' ਜਗ ਕਿਵੇਂ ਚਲ ਰਿਹਾ,

ਵੇਖਣੀ ਜੁ ਤਹਿ ਇਹ ਦੀ ਪੜ੍ਹੋ ਰਾਜ ਨੀਤੀ ਏ।

ਸ਼ਸਤ੍ਰ ਤੇ ਸ਼ਾਸਤ੍ਰ ਦਾ ਪ੍ਰੇਮ 'ਕੀਟ' ਦਿਲ ਧਾਰੋ,

ਕਿਹਾ ਦਸਮੇਸ਼ ਜਾਂਦੀ ਬਾਜ਼ੀ ਇਉਂ ਜੀਤੀ ਏ।

## ਸਿੱਖ ਦਾ ਨਿਸ਼ਾਨਾ

ਪਾਣੀ ਦਾ ਨਿਸ਼ਾਨਾ ਮੱਛੀ ਰਖਦੀ ਹੈ ਜਗ ਵਿਚ,
ਦੇਹ ਦਾ ਨਿਸ਼ਾਨਾ ਬਿਨਾ 'ਜੀਵ' ਰੁਲ ਜਾਨਾ ਏ।
ਬੀਨ ਦਾ ਨਿਸ਼ਾਨਾ ਨਾਗ, ਹਿਰਨ ਦਾ ਨਿਸ਼ਾਨਾ ਰਾਗ,
ਹੁੰਦਾ ਪ੍ਰਵਾਨ ਜਲ ਦੀਵੇ ਤੇ ਪ੍ਰਵਾਨਾ ਏ।
ਕਾਮੀ ਦਾ ਨਿਸ਼ਾਨਾ 'ਕਾਮ' ਸੰਤ ਦਾ ਨਿਸ਼ਾਨਾ 'ਰਾਮ',
ਸੂਰੇ ਦਾ ਨਿਸ਼ਾਨਾ 'ਰਣ' ਜੂਝਨਾ ਜੁਝਾਨਾ ਏ।
ਹੋਵਣਾ ਅਜ਼ਾਦ ਤੇ ਕਰਾਵਣਾ ਅਜ਼ਾਦ 'ਕੀਟ',
'ਪਰ ਹਿਤ' ਦੁਖ ਸਹਿਣਾ'ਸਿਖ ਦਾ ਨਿਸ਼ਾਨਾ ਏ।'

## ਸਿੱਖ ਵੀਰ

ਸ਼ਾਂਤੀ ਸੀਲਤਾ ਸਚ ਦੇ ਰੰਗ ਰੰਗੀ,
ਮਨ-ਹਰਨ ਸੁਹਣੀ ਤਸਵੀਰ ਹੈ ਇਹ।
ਭਾਵੇਂ ਹੋਰ ਵੀ ਰੰਗਾਂ ਦੇ ਫੁਲ ਸੁਹਣੇ,
ਚੰਬਾ, ਕਲੀ ਐਪਰ ਬੇ-ਨਜ਼ੀਰ ਹੈ ਇਹ।
ਪ੍ਰੇਮੀ ਦਿਲਾਂ ਨੂੰ ਖਿਚਦੀ ਖਿਚ ਪਾ ਕੇ,
ਹੁਸਨ ਮਹਿਕ ਵਿਚ ਗਹਿਰ ਗੰਭੀਰ ਹੈ ਇਹ।
ਕਿਸੇ ਬਾਗ਼ ਦੀ ਨਹੀਂ ਇਹ ਵੇਲ ਕੌੜੀ,
ਰਖਦੀ ਅੰਮ੍ਰਿਤ ਦੀ ਖਾਸ ਤਾਸੀਰ ਹੈ ਇਹ।
ਇਹ ਦੀ ਕੀਰਤੀ ਦੁਧ ਦੇ ਵਾਂਗ ਚਿਟੀ,
ਮਾਰੇ ਮੋਹ ਦੀ ਫੌਜ ਸ਼ਮਸ਼ੀਰ ਹੈ ਇਹ।
ਅਜਬ ਰੰਗ ਵਿਚ ਰੰਗ ਕੇ ਅੰਗ ਇਸ ਦੇ,
ਭੇਜੀ ਆਪ ਵਿਧਾਤਾ ਤਕਦੀਰ ਹੈ ਇਹ।
ਐਸੀ ਸੁਘੜ ਸੁਲੱਖਣੀ ਵੇਲ ਕਿਹੜੀ ?
'ਕੀਟ' ਸੁਧ ਸਰੂਪ ਸਿਖ ਵੀਰ ਹੈ ਇਹ।

## ਸਿਖੀ ਖ਼ਰੀਦ ਲੈ

ਮਨਾ ਲਾਭ ਕੀ ਏ ? ਤੇਰੇ ਜੀਵਣੇ ਦਾ,
ਤਨ ਧਾਰ ਕੇ ਕੀਤਾ ਉਪਕਾਰ ਕੋਈ ਨਾ।
ਆਪਾ ਵਾਰ ਕੇ ਯਾਰ ਮਨਾਣ ਖਾਤਰ,
ਕੀਤਾ ਕਦੇ ਭੀ ਰਜ ਪਿਆਰ ਕੋਈ ਨਾ।
ਪਾਣੀ ਦੁਧ ਵਾਂਗਰ ਪ੍ਰੇਮ ਪਾਲਦੋਂ ਤੂੰ,
ਸੀਨੇ ਵਜਦੀ ਹਿਜਰ ਕਟਾਰ ਕੋਈ ਨਾ।
ਇਕ ਮਿਕ ਹੋ ਕੇ ਵਿਚ ਸੜ ਜਾਂਦੋਂ,
ਆਂਚ ਲਗਣ ਦੇਂਦੋਂ ਦਿਲਦਾਰ ਕੋਈ ਨਾ।

ਕਿਉਂਕਿ ਪਿਆਰ ਦੀ ਤਾਰ ਵਪਾਰ ਕਰਦੀ,
ਵਿਚ ਸੀਨਿਆਂ ਹਟੀਆਂ ਖੋਲ੍ਹ ਕਰ ਕੇ।
'ਕੀਟ' ਆਸ਼ਕਾਂ ਦਾ ਸਿਰਤਾਜ ਬਣਦੀ,
ਆਪਣੀ ਜਿੰਦੜੀ ਘਟੇ ਵਿਚ ਰੋਲ ਕਰ ਕੇ।

--o--

ਉਠ ਉਦਮ ਕਰ ਕੋਈ ਉਪਾ ਕਰੀਏ,
ਜਾਨੀ ਨਾਲ ਦੇ ਸਿਦਕ ਕਮਾ ਗਏ ਨੇ।
ਆਪਣੀ ਹੋਂਦ ਦਾ ਰਖ ਨਿਸ਼ਾਨ ਸੁਹਣਾ,
ਸਾਰੇ ਜਗ ਲਈ ਪੂਰਨੇ ਪਾ ਗਏ ਨੇ।

ਉਬਲੇ ਦੇਗਾਂ ਵਿਚ ਆਰਿਆਂ ਕਈ ਚੀਰੇ,
ਚੜ੍ਹ ਸੂਲੀ ਤੇ ਇਸ਼ਕ ਨਿਭਾ ਗਏ ਨੇ।
ਪਿਛੋਂ ਯਾਰ ਦੇ ਦਰ ਕਬੂਲ ਹੋਏ,
ਪਹਿਲਾਂ ਜਿੰਦੜੀ ਘੋਲ ਘੁਮਾ ਗਏ ਨੇ।
ਵਧ ਵਧ ਵਣਜਾਰੜੇ ਆ ਏਥੇ,
ਸੌਦਾ ਕਰ ਗਏ ਸੁਚਿਆਂ ਹੀਰਿਆਂ ਦਾ।
ਤੂੰ ਵੀ ਸਿਖੀ ਖਰੀਦ ਲੈ ਭਾ ਕਰ ਕੇ,
'ਕੀਟ' ਪੁਛ ਰਸਤਾ ਸਿਦਕੀ ਹੀਰਿਆਂ ਦਾ।

--੦--

## ਪਿਆਰਾ ਹੈ

ਸਵਾ ਲਖ ਕਖ ਜਾਣ ਲਿਔਂਦਾ ਨ ਅੱਖਾਂ ਹੇਠਾਂ,
ਤਕੋ ਕਿਵੇਂ ਫਿਰ ਰਿਹਾ ਰਣ 'ਚਿ ਦੁਲਾਰਾ ਹੈ!
ਬ੍ਰਾਹਮਣ ਨ ਖਤ੍ਰੀ ਨ ਜਟ ਏ ਨ ਰਾਜਪੂਤ,
ਨਾਮਾ ਬੰਸੀ ਛੀਂਬਾ ਕਹਿ ਦੁਸ਼ਮਨਾਂ ਪੁਕਾਰਾ ਹੈ!
ਉਨ੍ਹਾਂ ਭਾਣੇ 'ਕਾਲ ਹੈ' ਅਕਾਲ ਇਦ੍ਹੇ ਵਿਚੋਂ ਹੋ ਕੇ,
ਸਵਾ ਲਖ ਉਤੇ ਆਪ ਫੇਰ ਰਿਹਾ ਆਰਾ ਹੈ!
ਕੋਈ ਕਹੇ ਜ਼ਾਤ ਪਾਤ ਅੰਗ ਸਾਕ 'ਕੀਟ' ਭਾਵੇਂ,
ਮੁਹਕਮ ਇਰਾਦੇ ਦਾ, ਏ ਮੁਹਕਮ ਸਿੰਘ ਪਜਾਰਾ ਹੈ!

# ਅੰਮ੍ਰਿਤ ਦੀ ਬਰਕਤ

ਅੰਗ ਅੰਗ ਕਟਾਂਦੇ ਹੋ ਕਿਸ ਖਾਤਰ,
ਦਸੋ ਏਸ ਦੇ ਵਿਚ ਸਵਾਦ ਕੀ ਏ ?
ਘਰ ਬਾਰ ਤੇ ਵਾਰ ਪਰਵਾਰ ਸਾਰਾ,
ਵਾਰ ਵਾਰ ਹੋਣਾ ਬਰਬਾਦ ਕੀ ਏ ?
ਜੇਕਰ ਅੰਮ੍ਰਿਤ ਦੀ ਬਰਕਤ ਏ ਅਮਰ ਕਰਦੀ,
ਤਾਂ ਫਿਰ ਸਾਵ੍ਹੇਂ ਕੁਹਾਣੀ ਔਲਾਦ ਕੀ ਏ ?
ਬਸ ! ਬੋਲ ਨਾ, ਪਰਖ ਕੇ ਵੇਖ ਲੈ ਤੂੰ,
ਹੁੰਦਾ ਪਹਿਲਾਂ ਤੇ ਅੰਮ੍ਰਿਤ ਤੋਂ ਬਾਦ ਕੀ ਏ ?
ਜਿਹੜੇ ਮੂੰਹ ਵਿਚ ਬੂੰਦ ਇਕ ਪਾ ਲੈਂਦੇ,
'ਕੀਟ' ਇੰਦਰ ਨੂੰ ਗਸ਼ੀ ਲਿਆ ਦੇਂਦੇ।
ਸਿੰਘ, 'ਬਕਰੀ', ਚਿੜੀ ਤੋਂ ਬਾਜ ਹੋ ਕੇ,
ਮਸਤ ਹਾਥੀ ਫੜ ਕੰਨੋਂ ਭੁਵਾ ਦੇਂਦੇ।

—o—

ਅੰਮ੍ਰਿਤ ਕੀ ਹੈ ? ਆਨ ਤੇ ਸ਼ਾਨ ਸਾਡੀ,
ਏਸੇ ਨਾਲ ਜਗ ਤੇ ਮਾਨ ਤਾਨ ਸਾਡਾ।
ਰਾਜ ਪਾਟ ਸਾਡਾ, ਘਰ ਘਾਟ ਸਾਡਾ,
ਠਾਠ ਬਾਠ ਤੇ ਕੌਮੀ ਨਿਸ਼ਾਨ ਸਾਡਾ।
ਇਹੋ ਵੇਦ, ਪੁਰਾਨ, ਕੁਰਾਨ ਸਾਡਾ,
ਪੁੰਨ ਦਾਨ ਸਾਡਾ ਗੁਹਝ ਗਿਆਨ ਸਾਡਾ।

ਇਸਦੀ ਰਮਜ਼ ਅੰਦਰ ਅਸੀਂ ਆਖਦੇ ਹਾਂ,
ਹੈ ਇਹ ਧਰਤ ਸਾਡੀ ਆਸਮਾਨ ਸਾਡਾ।
ਊਚ, ਨੀਚ ਤੇ ਬੁਢਾ, ਜਵਾਨ, ਬਚਾ,
'ਕਾਲਾ, ਗੋਰਾ' ਇਕ ਬਾਟੇ ਵਿਚ ਪੀ ਰਹੇ ਹਾਂ।
'ਕੀਟ' ਜਿਹਦੇ ਲਈ ਤਰਸਿਆ ਸ਼ਾਹ ਸਕੰਦਰ,
ਉਹੋ ਅੰਮ੍ਰਿਤ ਪੀ ਕੇ ਅਸੀਂ ਜੀ ਰਹੇ ਹਾਂ।

--o--

ਲੂੰ ਲੂੰ ਵਿਚ ਅੰਮ੍ਰਿਤ ਫੁਹਾਰ ਲੈ ਕੇ,
ਅੰਮ੍ਰਿਤ ਰਸ ਵਿਚ ਤਦੇ ਹੀ ਰਸਦੇ ਰਹੇ।
ਅਸੀਂ ਬਸਤੀਆਂ ਨੂੰ ਜੰਗਲ ਜਾਣਦੇ ਰਹੇ,
ਬੀਆਬਾਨਾਂ ਦੇ ਸ਼ਹਿਰਾਂ ਵਿਚ ਵਸਦੇ ਰਹੇ।
ਚੜ੍ਹ ਚਰਖੜੀ ਆਰਿਆਂ ਨਾਲ ਚਿਰ ਕੇ,
ਅੰਗ ਅੰਗ ਕਟਾ ਕੇ ਹਸਦੇ ਰਹੇ।
ਸਾਡੇ ਡਕਰੇ ਡਕਰੇ ਬੱਚਿਆਂ ਦੇ,
ਪ੍ਰੋ ਹੋ ਨੇਜ਼ਿਆਂ ਨਾਲ ਇਹ ਦਸਦੇ ਰਹੇ।
ਇਨ੍ਹਾਂ ਟੋਟਿਆਂ 'ਚੋਂ ਨਹੀਂ ਇਹ ਖ਼ੂਨ ਚੋਂਦਾ,
ਇਹ ਤਾਂ ਅੰਮਿਤ ਦਾ ਸੋਮਾਂ ਹੀ ਵਗ ਰਿਹਾ ਏ।
ਇਧਰ ਵੇਖਦਾ ਏਂ ਸਿਖੀ ਨਾਸ਼ ਹੋ ਰਹੀ,
ਬਾਗ ਸਿਖੀ ਦਾ ਉਧਰ ਇਕ ਲਗ ਰਿਹਾ ਏ।

--o--

ਸਿਰਲਥ ਬਹਾਦਰ ਦਲਜੀਤ ਜੋਧੇ,
ਤਿ ਸਪਾਹੀ ਹਾਂ ਸਚੇ ਸੁਲਤਾਨ ਵਾਲੇ।
ਚਿਰ ਚਿਰ ਫੱਟ ਹੋ ਕੇ, ਤਿਲ ਤਿਲ ਕਟ ਹੋਕੇ,
ਰਹਿੰਦੇ 'ਅਮਰ' ਹਾਂ ਅਸੀਂ ਮਰ ਜਾਣ ਵਾਲੇ।
ਘੜੇ ਗਏ ਹਾਂ ਸਿਦਕ ਟਕਸਾਲ ਅੰਦਰ,
ਬੁਝੇ ਹੋਏ ਹਾਂ 'ਅੰਮ੍ਰਿਤ' ਦੀ ਪਾਣ ਦੇ ਵਿਚ।
ਪੀ ਕੇ 'ਸੂਲ ਸਰਾਹੀਆਂ' ਖੰਜਰ 'ਪਿਆਲੇ',
'ਕੀਟ' ਮਸਤ ਹਾਂ ਕੜੇ ਕ੍ਰਿਪਾਣ ਦੇ ਵਿਚ।
ਸਖਤ ਬਾਟੇ ਹਨ ਲੋਹੇ ਦੇ ਦਿਲ ਕੀਤੇ,
ਕਰਦਾਂ ਖੰਡੇ ਹਨ ਏ ਅੰਗ ਅੰਗ ਸਾਡੇ।
ਇਸੇ ਲਗਨ ਦੇ ਵਿਚ ਪਰਵਾਰ ਸਾਡਾ,
ਚਾਚੇ ਤਾਏ ਘਮਸਾਨ ਤੇ ਜੰਗ ਸਾਡੇ।
'ਅੰਮ੍ਰਿਤ' ਭਿੰਨੇ ਨਸ਼ੀਲੜੇ ਨੈਣ 'ਵਿਸ਼ਨੂੰ',
ਅੰਮ੍ਰਿਤ ਕੇਸ਼ਾਂ ਵਿਚ 'ਸ਼ਿਵਾਂ' ਦੀ ਗੰਗ ਸਾਡੇ।
ਕੈਂਚੀ, ਉਸਤਰੇ ਨਾਲ ਨਾ ਜਾਣ ਕਟੇ,
ਖੋਪਰ ਖੁਲ੍ਹਦੇ 'ਰੰਬੀਆਂ' ਸੰਗ ਸਾਡੇ।
'ਅੰਮ੍ਰਿਤ' ਸਿਖਾਂ ਨੂੰ 'ਅਮਰ' ਬਣਾਉਂਦਾ ਏ,
ਚੰਦਨ ਵਾਂਗ ਸੰਗ ਆਰਿਆਂ ਘਸ ਘਸ ਕੇ।
'ਕੀਟ' ਉਪਰੋਂ ਦਿਸਦੇ ਹਾਂ ਮਰਨ ਲਗੇ,
ਵਿਚੋਂ ਮਾਹੀ ਨੂੰ ਮਿਲਦੇ ਹਾਂ ਹਸ ਹਸ ਕੇ।

--o--

# ਕਰਨੀ-ਪ੍ਰਧਾਨ

ਸ੍ਰੀ ਗੁਰੂ ਨਾਨਕ ਅਤੇ ਨਾਨਕ ਆਦ੍ਰਸ਼ ਧੰਨ,
ਪੜ੍ਹ ਗੁਰਬਾਣੀ ਭ੍ਰਮ ਪਰਦਾ ਜਿਥੋਂ ਖੋਲ੍ਹੀਦਾ।
ਜ਼ਾਤ ਅਤੇ ਪਾਤ ਨਾਲ ਊਚ ਨੀਚ ਹੋਵੇ ਕੋਈ,
ਕਰਨੀ-ਪ੍ਰਧਾਨ ਫਿਰ ਕਿਹੜੇ ਮੂਖੋਂ ਬੋਲੀਦਾ।
ਕੰਨ, ਨੱਕ, ਮੂੰਹ, ਸਿਰ, ਹੱਥ, ਪੈਰ, ਇਕੋ ਜਹੇ,
ਰੰਗ ਢੰਗ ਇਕੋ ਹੀ ਸਰੂਪ ਹੈ ਮੜੋਲੀ ਦਾ।
ਰਾਗ ਤੇ ਵਿਰਾਗ ਔ ਵਿਚਾਰ ਵਿਚ ਪੂਰਨ ਏ,
ਭੁਲ ਉਪਦੇਸ਼ ਐਵੇਂ ਆਪਾ ਆਪ ਰੋਲੀਦਾ।

--o--

ਗੁਰਮਤ, ਰਤ, ਫੇਰ ਹੋਰਥੇ ਪਰਤ ਜਾਣਾ,
ਜਚ ਜਾਣਾ ਸਚ ਤੋਂ ਇਹ ਝੂਠਾ ਰੰਗ ਹੋਰੀ ਦਾ।
ਹੁੰਦੀ ਹੈ ਸੰਭਾਲ ਕਮਾਦ ਨਾਲ ਪਤਿਆਂ ਦੀ,
ਵਢੇ ਗਏ ਗੰਨੇ ਦਸੋ ਹਾਲ ਕੀ ਏ ਖੋਗੀ ਦਾ।
ਜੰਗ ਵਿਚ ਵੀਰ ਵੀਰ ਵੀਰ ਨੂੰ ਸੰਭਾਲ ਲੈਣਾ,
ਲਗਦਾ ਹੈ ਫੰਧਾ ਜਦ 'ਕੀਟ' ਕਿਸੇ ਹੋਰੀ ਦਾ।
ਤਿਉਂ ਰਖ ਲਾਲਸਾ ਹੈ 'ਖਾਲਸਾ ਨਿਰੋਲ' ਜੀ ਨੇ,
ਖਾਧੀ ਮਾਤ 'ਜੈਤੋ' ਵਿਚ ਸਾਕਾ ਦੇਰ ਬੋੜੀ ਦਾ।

# ਸਿੱਖੀ

ਜ਼ਾਤਾਂ ਵਿਚ ਕਿਉਂ ਵੰਡ ਰਿਹਾ ਏਂ ?

ਸਿੱਖਾ ! ਸੱਚੀ ਸਿੱਖੀ।

ਕਲਗੀਧਰ ਮਿਟਾ ਦਿਤੀ ਸੀ,

ਤੂੰ ਇਹ ਕਿਧਰੋ ਰਿਖੀ ?

'ਹਮਰੀ ਜਾਤ ਪਾਤ ਗੁਰ ਸਤਿਗੁਰ',

ਇਉਂ ਮਿਲੀ ਸੀ ਸਿਖਿਆ ?

ਉਹੋ 'ਕੀਟ' ਤੈਂ ਦਿਲ ਤੋਂ ਲਾਹੀ,

ਫਿਰ ਕਿਥੇ ਰਹੀ ਸਿਖੀ ?

# ਸੰਤ

ਜੰਮੂੰ, ਕਸ਼ਮੀਰ, ਛਛ, ਪਖਲੀ, ਹਜ਼ਾਰਾ ਆਦਿ,

ਪੁਠੋਹਾਰ, ਤਿਬਤ, ਕਾਗਾਨ ਤੇ 'ਭੁਟੰਤ' ਨੇ !

ਮੀਰਪੁਰ, ਪੁਣਛ ਤੇ ਕੋਟਲੀ, ਰਜੋਰੀ, ਡੰਨਾ,

ਹਰੀਪੁਰ, ਹਜਰੋ, ਚਕਾਰ ਤੇ 'ਅਨੰਤ' ਨੇ !

ਬਸਨਾੜਾ, ਬਾਰਾਂਮੂਲਾ, ਸ੍ਰੀ ਨਗਰ, ਸਿਆਲਕੋਟ,

ਅਮਰ ਨਾਥ ਤੀਰਥ ਤੇ ਬੈਠ ਗਏ 'ਬਿਅੰਤ' ਨੇ !

ਦੀਨ ਤੇ ਮਲੀਨ ਕਈ ਗੁਰਸਿਖੀ ਰਾਹ ਪਾਏ,

ਧੰਨ ਧੰਨ ਧੰਨ 'ਕੀਟ' ਗੁਰਸਿਖ 'ਸੰਤ' ਨੇ !

# ਸਮਾਧੀ

{ ਸ੍ਰੀ ਠਾਕੁਰ ਭਾਈ ਮੇਲਾ ਸਿੰਘ ਜੀ ਦੀ ਸਮਾਧ ਨੂੰ ਦੇਖ ਕੇ ਲਿਖੀ ਗਈ }

ਦਰੁੰਗਲੀ ਨਦੀ ਕਿਨਾਰੇ ਬਹਿ ਕੇ,
ਸੁਹਣੀ ਜ਼ਿੰਦਗੀ ਸਾਧੀ !
ਦੁਖ ਦਲਿਦਰ ਦੇਸੋਂ ਕਢੇ,
ਰਹੀ ਨਾ ਕੋਈ ਉਪਾਧੀ !
ਵਿਚ ਪਹਾੜੀ ਗੁਫਾ ਖੋਦ ਕੇ,
ਉਪਰ ਲੰਗਰ ਲਾਇਆ !
ਠਾਕੁਰ ਮੇਲਾ ਸਿੰਘ ਦੀ ਹੈ ਇਹ,
ਜੀਵਨ ਰੂਪ 'ਸਮਾਧੀ' !

# ਖ਼ੁਦਾ ਵਾਲਿਆਂ ਦੇ ਚੋਜ

ਫੁਲਾਂ ਵਾਲਿਆਂ ਫੁਲ ਤਿਆਰ ਕੀਤੇ,
ਭੌਰੇ ਆਣ ਬੈਠੇ ਉਪਰ ਡਾਲੀਆਂ ਦੇ।
ਛੇੜੇ ਪ੍ਰੇਮ ਦੇ ਰਾਗ ਤੇ ਲੈਣ ਹੂਟੇ,
ਜਾਂਦੇ ਰਾਹ ਨ ਕਦੇ ਪਲਾਲੀਆਂ ਦੇ।
ਕਾਲੇ ਪੀਲੜੇ 'ਰੰਗ' ਤਿਆਗ ਸਾਰੇ,
ਲਾਲੋ ਲਾਲ ਹੋਏ ਵਾਂਗ ਗੁਲਾਲੀਆਂ ਦੇ।
ਜੇਕਰ ਸੱਧਰ ਹੈ ਫੁਲਾਂ ਦੀ 'ਕੀਟ' ਤੈਨੂੰ,
ਚਲ ਜਾ ਬਹੀਏ ਬੂਹੇ ਮਾਲੀਆਂ ਦੇ।
ਉਹ ਵਡਿਆਈ ਨੂੰ ਦੇਖ ਨ ਫੁਲਦੇ ਨੇ,
ਨਾ ਹੀ ਡੁਲ੍ਹਦੇ ਸੁਣਿਆਂ ਗਾਲੀਆਂ ਦੇ।
ਕਦੇ ਘਰ ਘਰ ਫਿਰ ਕੇ ਲੈਣ ਭਿਛਾ,
ਕਦੇ ਛਡ ਜਾਂਦੇ ਭੋਜਨ ਥਾਲੀਆਂ ਦੇ।
ਕਦੇ ਬੈਠ ਸਿੰਘਾਸਨ ਤੇ ਲੈਣ ਮੌਜਾਂ,
ਕਦੇ ਰੁਲਦੇ ਵਿਚ ਪ੍ਰਾਲੀਆਂ ਦੇ।
ਕਦੇ ਪਹਿਨਦੇ ਅਤਲਸਾਂ ਕੀਮਖਾਬਾਂ,
ਕਦੇ ਫਿਰਦੇ ਵਾਂਗ ਜਲਾਲੀਆਂ ਦੇ।
ਖ਼ੁਦੀ ਖ਼ੁਦ ਤਿਆਗ ਖ਼ੁਦਾ ਹੋ ਗਏ,
ਰੱਬ ਵਾਲਿਆਂ ਦੇ 'ਕੀਟ' ਚੋਜ ਨੇ ਇਹ।
ਜ਼ਾਤ ਵਰਨ ਦੀਆਂ ਤ੍ਰਿਖੀਆਂ ਛਡ ਸੂਲਾਂ,
ਚੁਣ ਚੁਣ ਫੁਲਾਂ ਦਾ ਰਖਦੇ ਸੁਹਜ ਨੇ ਇਹ।

# ਸੀਨੇ ਦਾ ਲਾਲ

ਲੀਰਾਂ ਲਮਕ ਰਹੀਆਂ ਸੌ ਸੌ ਬਹੇ ਮੱਖੀ,
ਇਕ ਦੁਖੀ ਨੂੰ ਕਿਹਾ ਕਿਸ ਹਾਲ ਹੈਂ ਤੂੰ ?
ਅੱਖਾਂ ਭਰ ਕੇ ਹੌਕਾ ਲੈ ਕਹਿਣ ਲਗਾ,
ਵੀਰ ! ਪਿਆ ਕਿਉਂ ਏਸ ਖਿਆਲ ਹੈਂ ਤੂੰ ?
ਝਿੜਕ ਝੰਬ ਕੇ ਕਿਹਾ ਇਕ ਧਰਮ ਪੁਤਲੇ,
ਪਰ੍ਹਾਂ ਹਟ ! ਕਿਉਂ ਲਗਦਾ ਨਾਲ ਹੈਂ ਤੂੰ ?
ਦੁਸ਼ਟਾ ! ਭ੍ਰਿਸ਼ਟ ਕੀਤਾ ਮੇਰੇ ਜਨਮ ਤਾਈਂ,
ਤੈਨੂੰ ਪਤਾ ਨਹੀਂ ! ਨੀਚ ਚੰਡਾਲ ਹੈਂ ਤੂੰ ?

ਇਹ ਸੁਣ ਕੇ ਉਤੋਂ ਦੋ ਹੋਰ ਆਏ,
'ਉਨ੍ਹਾਂ ਜਿਚ ਕੀਤਾ ਬੁਰੇ ਹਾਲ ਹਾਂ ਮੈਂ।'
'ਕੀਟ' ਕਚ ਹਾਂ ਲੋਕਾਂ ਦੀ ਅੱਖ ਅੰਦਰ,
ਐ ਪਰ ਨਾਨਕੀ ਖਾਣ ਦਾ 'ਲਾਲ' ਹਾਂ ਮੈਂ।

ਕੋਈ ਮੰਦਰ ਤੇ ਚਰਚ ਮਸੀਤ ਵਾਲਾ,
ਅਗੇ ਲਉ ਛੁਡਾ ਇਸ ਨੀਤ ਵਾਲਾ।
ਬਿਭੂ ਬਿਆਪਕ ਏ ਕੋਈ ਇਸ ਨੀਤ ਵਾਲਾ,
ਰਾਖ਼ਾ ਭੇਡਾਂ ਦਾ ਕੋਈ ਪ੍ਰੀਤ ਵਾਲਾ।
ਲੜੇ ਲਾਰਿਆਂ ਦੇ ਸਾਰੇ ਜਾਪਦੇ ਨੇ,
ਨਜ਼ਰ ਆਇਆ ਨਾ ਕੋਈ ਪ੍ਰਤੀਤ ਵਾਲਾ।

ਜਿਹੜਾ ਬਾਂਹ ਫੜ ਕਹੇ ਆ ਚਲ ਓਥੇ,
ਜਿਥੇ ਖਿਆਲ ਹੀ ਨਹੀਂ ਹਾਰ ਜੀਤ ਪਾਲਾ।

ਦੇ ਦੇ ਜੂਠ ਹੀ ਸਾਰੇ ਪੁਚਕਾਰਦੇ ਨੇ,
ਉਹ ਨਹੀਂ "ਕੀਟ' ਕਰਦਾ ਖਾਣ ਪਿਊਣ ਹਾਂ ਮੈਂ।
ਕਿਉਂਕਿ ਸੀਸ ਲਿਆਕੇ 'ਸੀਨੇ ਲਗਾ' ਹੋਇਆ,
'ਦਸਮੇਸ਼' ਦੇ 'ਪੰਥ' ਦਾ 'ਜਿਊਣ' ਹਾਂ ਮੈਂ।

ਗਲ ਲਾ ਲਿਆ ਨੀਚਾਂ ਨੂੰ ਊਚ ਕਹਿ ਕੇ,
'ਰੱਬੀ ਰਹਿਮ' ਦੇ ਕ੍ਰਿਸ਼ਮੇ ਵਿਖਾਏ ਜਿਸ ਨੇ।
ਲਾਕੇ ਨੀਲੇ ਦੀ ਸੇਵਾ ਵਿਚ ਮਦਨ ਸਿੰਘ ਨੂੰ,
ਕਈ ਗਿਆਨ ਦੇ ਦੀਵੇ ਜਗਾਏ ਜਿਸ ਨੇ।
ਮੇਰਾ ਬੀਰ ਸਿੰਘ 'ਬੀਰ' ਨਿਸ਼ਾਨਾ ਕਹਿ ਕੇ,
ਸਿਖੀ ਪ੍ਰੇਮ ਦੇ ਵਹਿਣ ਉਛਲਾਏ ਜਿਸ ਨੇ।
ਤੇਰਾ ਮੁਲ ਨੇ 'ਹੀਰਿਆ' 'ਲਾਲ ਚਾਰੇ',
ਕਹਿਕੇ ਆਪਣੇ ਫਰਜ਼ ਨਿਭਾਏ ਜਿਸ ਨੇ।

ਆਪਣਾ ਆਪ ਵੀ ਤੈਨੂੰ ਹਾਂ ਸੌਂਪ ਚਲਿਆ,
ਜਿਸ ਇਹ ਕਿਹਾ ਸੀ ਉਸੇ ਨੂੰ ਭਾਲਦਾ ਹਾਂ।
'ਕੀਟ' 'ਡੋਲ ਨਾ' ਕੰਨੀਂ ਆਵਾਜ਼ ਆਈ,
'ਬੀਬਾ ! ਸਦਾ ਸਾਥੀ ਤੇਰੇ ਨਾਲ ਦਾ ਹਾਂ।'

# ਸੰਤ-ਜਨ

ਪਹਿਲੇ ਗੁਰੂ ਨਾਨਕ ਨੇ ਆਪ ਹੱਥੀਂ ਸਾਜ 'ਪੰਥ'
ਨਿਰਮਲ ਰੂਪ ਗੁਣ ਨਿਰਮਲ ਦ੍ਰਿੜ੍ਹਾਏ ਨੇ ।
ਦੂਏ, ਤੀਏ, ਚੌਥੇ ਰੂਪ, 'ਸੰਤ ਜਨ' ਪਦ ਦੇ ਕੇ,
ਧਰਮ ਪ੍ਰਚਾਰ ਲਈ ਵਿਦੇਸ਼ 'ਚਿ ਪਠਾਏ ਨੇ ।
ਪੰਜਵੇਂ 'ਤਯਾਗ' ਛੀਵੇਂ 'ਬੀਰ ਰਸ' ਗਯਾਨ ਦੇ ਕੇ,
ਸਤਵੇਂ ਸੰਤੋਖ, 'ਜਤੀ' ਅਠਵੇਂ ਸੁਣਾਏ ਨੇ ।
ਨੌ ਨਿਧ ਨੌਵੇਂ ਗੁਰੂ, ਦਸੋ, ਦਿਸ਼ਾ ਦਸਵੇਂ ਦੇ,
ਸੁਹਣੇ ਸਿਰਤਾਜ ਸੰਤ 'ਨਿਰਮਲੇ' ਬਣਾਏ ਨੇ ।

—:o:—

ਤਯਾਗ ਤੇ ਵਿਰਾਗ ਵਿਚ ਸਿਦਕ ਦੇ ਭਾਗ ਵਿਚ,
ਗੁਰਸਿਖੀ ਬਾਗ ਵਿਚ ਗੁਰੂ ਨੂੰ ਏ ਭਾਏ ਨੇ ।
ਵਿਦਿਆ ਦੇ ਗੁਣ ਵਿਚ ਆਤਮਕ ਧੁਨਿ ਵਿਚ,
'ਦੇਗ ਅਤੇ ਤੇਗ' ਵਾਲੇ ਭੇਖਾਂ ਨੇ ਇਹ ਗਾਏ ਨੇ ।
ਸ਼ਸਤ੍ਰ ਤੇ ਸ਼ਾਸਤ੍ਰ ਦੇ ਪੰਡਿਤ, ਪ੍ਰਬੀਨ ਜਾਣ,
ਪੰਡਿਤਾਂ ਦੇ ਦਿਲ 'ਕੀਟ' ਦੇਖ ਕੇ ਦਹਿਲਾਏ ਨੇ ।
ਕਰਨੀ ਤੇ ਕਹਿਣੀ ਵਲੋਂ 'ਸੂਰਬੀਰ' ਸ਼ਾਂਤ ਦੇਖ,
ਕਿਹਾ 'ਦਸਮੇਸ਼' ਸੰਤ ਨਿਰਮਲੇ ਇਹ ਆਏ ਨੇ ।

—:o:—

ਧਰਮ ਪ੍ਰਚਾਰ ਵਿਚ ਦੇਸ਼ ਦੇ ਸੁਧਾਰ ਵਿਚ,
ਗੁਰਸਿਖੀ ਪਯਾਰ ਵਿਚ ਗੁਰੂ ਦੇ ਦੁਲਾਰੇ ਹਨ ।
ਆਤਮਕ ਤਯਾਗ ਵਿਚ ਗੁਰਬਾਣੀ ਰਾਗ ਵਿਚ,
ਰੱਬੀ ਰੰਗ ਜਾਗ ਵਿਚ 'ਪ੍ਰੇਮ' ਦੇ ਕਿਆਰੇ ਹਨ ।

ਸਤ ਸੰਤੋਖ ਵਿਚ ਗਜਾਨ ਧਜਾਨ ਮੋਖ ਵਿਚ,
ਲੋਕ ਪ੍ਰਲੋਕ ਵਿਚ 'ਸਾਈਂ' ਦੇ ਸਵਾਰੇ ਹਨ ।
ਹੋਇ ਇਹ ਸੰਤ ਜੰਤ ਤਾਰਨੇ ਅਨੇਕ 'ਕੀਟ',
ਕਿਹਾ ਦਸਮੇਸ਼ ਮੇਰੇ ਨਿਰਮਲੇ ਪਜਾਰੇ ਹਨ ।

--:o:--

ਦਸੋ ਦਿਸ਼ਾ ਵਿਚ ਜਾ ਕੇ ਨਿਰਮਲਿਆਂ ਨੇ ਤਪ ਕੀਤੇ,
'ਪੁਣਛ' 'ਕਸ਼ਮੀਰ' ਤਾਰੇ ਰੋਚਾ ਸਿੰਘ ਸੰਤ ਨੇ ।
'ਕਾਬਲ' 'ਕੰਧਾਰ' 'ਚਿ ਖੁਦਾ ਸਿੰਘ ਖੁੱਦ ਗਏ,
ਹਿੰਦੂ ਮੁਸਲਮਾਨ ਅਜੇ ਜਾਣਦੇ ਬਿਅੰਤ ਨੇ ।
ਬੀਰ ਸਿੰਘ 'ਬੀਰ ਬਾਂਕੇ' ਦਜਾਲ ਸਿੰਘ ਠਾਕੁਰ ਜੀ,
ਗਾਂਧਾ ਸਿੰਘ ਰਬ ਰੂਪ ਹੋਇ ਬਲਵੰਤ ਨੇ ।
ਕੁਰੂਖੇਤਰ, ਪਟਣੇ ਤੇ ਨੀਲਗਿਰੀ ਜਾ ਰਹੇ,
ਸਾਜੇ ਹੋਇ ਨਿਰਮਲੇ 'ਦਸਮੇਸ਼' ਦੇ ਮਹੰਤ ਨੇ ।

--:o:--

ਸ੍ਰੀ ਮਾਨ ਮਿਸ਼ਰਾ ਸਿੰਘ ਰਾਗ ਵਿਚ ਲੀਨ ਰਹਿ,
ਗੁਰੂ ਮਤ ਕੀਰਤਨ ਦੀ ਹੱਦ ਹੀ ਕਹਾਇ ਨੇ ।
ਉਨ੍ਹਾਂ ਪਿਛੋਂ ਗਜਾਨ ਧਜਾਨ ਗੁਰੂ ਬਾਣੀ ਯੋਗ ਵਿਚ,
ਰਤਨ ਸਿੰਘ ਸੰਤ ਅਤਿ ਉੱਤਮ ਸੁਹਾਇ ਨੇ ।
ਗੁਰੂ ਮਤ, ਸੰਸਕ੍ਰਿਤ, ਰਾਗ ਦੇ ਭੰਡਾਰੇ ਖੋਲ੍ਹ,
ਇਨ੍ਹਾਂ ਨੇ ਬਿਅੰਤ ਜੀਵ ਸਿਧੇ ਰਾਹ ਪਾਇ ਨੇ ।
ਪੰਡਿਤ ਤੇ ਗੁਣੀ ਗਜਾਨੀ ਹੋਰ ਵੀ ਅਨੇਕ ਹੋਇ,
ਧੁਰੋਂ 'ਦਸਮੇਸ਼' 'ਕੀਟ' ਨਿਰਮਲੇ ਵਡਾਇ ਨੇ ।

## ਭਾਈ ਨਿਬਾਹੂ ਸਿੰਘ ਜੀ 'ਰੰਗਰੇਟਾ'

'ਜਸਪਤ' ਜ਼ੋਰ ਲਗਾ ਕੇ ਸਾਰਾ,
ਚਾਹੇ ਸਿੰਘ 'ਸਮੇਟ'।
ਦੇ ਦੇ ਦੁਖ ਸਤਾਏ ਬਹੁਤੇ,
ਸਿਖ ਗੁਰੂ ਕੇ ਬੇਟੇ।
ਬਹਿ ਹਾਥੀ ਤੇ ਲੜੇ ਲੜਾਵੇ,
ਮੁਲਖਯਾ ਸੰਗ ਲੈ ਕੇ।
'ਕੀਟ'ਨਿਬਾਹੂਸਿੰਘ ਸਿਰ ਲਾਹਿਆ,
ਮਾਰ ਤੇਗ ਰੰਗਰੇਟੇ†।

---

†ਜਸਪਤ ਨੇ ਇਹ ਫੈਸਲਾ ਕਰ ਲਿਆ ਸੀ ਕਿ ਮੈਂ ਸਿਖਾਂ ਦੀ ਅਲਖ ਮੁਕਾ ਦੇਣੀ ਹੈ। ਉਹ ਆਪਣੇ ਨਾਲ ਸਨਧਬਧ ਸ਼ਾਹੀ ਫੌਜ ਤੇ ਮੁਲਖਯਾ ਲੈ ਕੇ ਭੁਖੇ ਖਾਲਸਾ ਜੀ ਪੁਰ ਗੋਸਾਈਆ ਦੀ ਝਿੜੀ ਜ਼ਿਲਾ ਸ਼ੇਖ਼ੂਪੁਰਾ ਵਿਚ ਆ ਪਿਆ। ਉਸ ਸਮੇਂ ਭਾਈ ਨਿਬਾਹੂ ਸਿੰਘ ਜੀ ਬਹਾਦਰ 'ਰੰਗਰੇਟੇ' ਜਸਪਤ ਦੇ ਹਾਥੀ ਦੀ ਪੂਛ ਫੜ ਕੇ ਉਪਰ ਚੜ੍ਹੇ ਤੇ ਤੇਗੇ ਨਾਲ ਉਸ ਦਾ ਸਿਰ ਕਟ ਕੇ ਖਾਲਸਾ ਜੀ ਅਗੇ ਲਿਆ ਰਖਿਆ।
[ਤਵਾਰੀਖ ਪੰਜਾਬ ਲਾਲਾ ਘਨੁਯਾ ਲਾਲ, ਪੰਨਾ ੬੮

# ਹਰਨੀ, ਬੰਦਾ ਜਾਵਾ ਅਤੇ ਬੰਦੇ ਦਾ ਬੇਹ

ਛਡਿਆ ਸ਼ਿਕਾਰ ਬੰਦੇ ਨੇ ਜਿਥੇ,
'ਹਰਨੀ' ਥਾਨ ਹੈ ਏਹ ।
'ਬੰਦਾ ਜਾਵਾ' ਥਾਂ ਇਉਂ ਆਖੇ,
ਮੈਂ ਹਾਂ ਉਸ ਦੀ ਖੇਹ ।
ਜਿਸ ਨੇ ਮਾਰ ਪਲਸੇਟੇ ਮੈਨੂੰ,
ਕੀਤਾ ਸੀ ਵਡ-ਮੁਲੀ ।
ਉਸ ਨੂੰ 'ਕੀਟ' ਚੁਰਾਇਆ ਲੋਕਾਂ,
ਰਿਹਾ 'ਬੰਦੇ ਦਾ ਥੇਹ'* ।

---

*ਬੰਦਾ ਬਹਾਦਰ ਪੁਣਛ ਦਾ ਸੀ । ਉਸ ਨੂੰ ਕਿਸੇ ਲਿਖਾਰੀ ਨੇ ਕਿਸੇ ਥਾਂ ਦਾ ਲਿਖਿਆ ਹੈ ਤੇ ਕਿਸੇ ਨੇ ਕਿਸੇ ਥਾਂ ਦਾ; ਪਰ ਗਿਆਨੀ ਬੁਧ ਸਿੰਘ ਜੀ ਪੁਣਛ ਵਾਲਿਆਂ ਨੇ ਪੁਰਾਣੀਆਂ ਤੋਂ ਪੁਰਾਣੀਆਂ ਲਿਖਤਾਂ ਲਭ ਕੇ ਬੰਦਾ ਬਹਾਦਰ ਦਾ ਜਨਮ ਇਲਾਕਾ ਪੁਣਛ ਦਾ ਸਾਬਤ ਕੀਤਾ ਹੈ । ਉਪਰ ਲਿਖੇ ਤਿੰਨੇ ਥਾਂ ਬੰਦਾ ਬਹਾਦਰ ਦੀ ਯਾਦਗਾਰ ਵਜੋਂ ਅਜੇ ਤੀਕ ਮੌਜੂਦ ਹਨ । ਇਹ ਬੰਦਾ ਦਸਮ ਪਾਤਸ਼ਾਹ ਦਾ ਸਿਦਕੀ ਸਿਖ ਸੀ, ਜਿਸ ਦਾ ਨਾਮ ਸਰਦਾਰ ਗੰਡਾ ਸਿੰਘ ਜੀ ਸਿਖ ਹਿਸਟੋਰੀਅਨ ਨੇ ਬੰਦਾ ਸਿੰਘ ਲਿਖਿਆ ਹੈ ।

# ਵਤਨ ਝਲਕ

## ਸਾਂਝੀ ਦੇਸ਼ ਭਲਾਈ

ਦਰਦ ਵੰਡੀਂ ਵੇ ਦਰਦੀਆ ਦਰਦ ਵੰਡੀਂ,
ਦਰਦਾਂ ਵਿਚ ਨਾ ਸੀਨਾਂ ਦੇ ਚਾਕ ਹੋਵੇ ।
ਬਾਗ਼ ਹਿੰਦ ਦਾ ਸਦਾ ਇਹ ਰਹੇ ਖਿੜਿਆ,
ਗੜੇ ਕਹਿਰ ਦੇ ਪੈ ਨਾ ਖਾਕ ਹੋਵੇ ।
ਦੇਸ਼ ਕੌਮ ਦਾ ਪਿਆਰ ਨਾ ਜਾਇ ਸਾਥੋਂ,
ਨ ਕੋਈ ਭਾਈ ਤੋਂ ਭਾਈ ਹਲਾਕ ਹੋਵੇ ।
ਕਾਲੇ ਗੋਰੇ ਦਾ ਘੁਣ ਨਾ ਖਾਇ ਦਿਲ ਨੂੰ,
ਜ਼ਾਤ ਪਾਤ ਵਲ ਕਦੇ ਨਾ ਝਾਕ ਹੋਵੇ ।
ਊਚ ਨੀਚ ਦੀ ਤੇੜ ਨਾ ਪਏ ਤੱਤੀ,
ਮਾਸ ਹਡੀ ਦਾ ਇਕੋ ਈ ਸਾਕ ਹੋਵੇ ।
ਸਾਂਝੀ ਦੇਸ਼-ਭਲਾਈ ਦੇ ਕਰਨ ਲਗਿਆਂ,
ਇਹ ਕਹਿ ਨਾ ਕੋਈ ਬੇ ਬਾਕ ਹੋਵੇ ।
ਕਿ 'ਮੈਂ ਹਾਂ ਹਿੰਦੂ, ਜਾਂ ਕਿ ਸਿਖ, ਮੁਸਲਿਮ',
ਇਸ ਲਈ ਹਿੰਦ ਤੋਂ ਮੇਰਾ ਤਲਾਕ ਹੋਵੇ ।
ਉਸਦੇ ਜੀਣ ਤੋਂ ਮਰਨ ਏ 'ਕੀਟ' ਚੰਗਾ,
ਭਾਵੇਂ ਮੌਲਵੀ, ਪੰਡਿਤ, ਉਹ ਪਾਕ ਹੋਵੇ ।

## ਮੈਂ ਤਾਂ ਸਤਾਂ ਵਲੈਤਾਂ ਨੂੰ ਵਾਰ ਸੁੱਟਾਂ, ਆਪਣੇ ਦੇਸ਼ ਦੀ ਨਿਕੀ ਜਹੀ ਗਲੀ ਉਤੋਂ !

ਇੰਗਲਿਸਤਾਨ, ਈਰਾਨ, ਜਾਪਾਨ, ਪੈਰਸ,
ਟਰਕੀ, ਜਰਮਨਿ ਵੀ ਸੁਹਣੇ ਕਮਾਲ ਦੇ ਨੇ।

ਰੂਪ, ਰੰਗ ਤੇ ਹੁਸਨ, ਗਰੂਰ ਅੰਦਰ,
ਕਾਬਲ, ਅਰਬ, ਅਮਰੀਕਾ ਵੀ ਨਾਲ ਦੇ ਨੇ।

ਰੁਲਦੇ ਕਖ ਨੂੰ ਲਖ ਦੇ ਭਾ ਵੇਚਣ,
ਕਰਦੇ ਵਣਜ 'ਜਵਾਹਰ' ਤੇ 'ਲਾਲ' ਦੇ ਨੇ।

ਮਿਲਾਂ, ਕਾਰਾਂ, ਕਟਾਰਾਂ, ਜਹਾਜ, ਤੋਪਾਂ,
ਪਏ ਕਾਢ ਦਮਾਗੀ ਵਿਖਾਲਦੇ ਨੇ।

ਖੁਸ਼ੀ ਖੇੜੇ ਮੈਂ ਉਹਨਾਂ ਦੇ ਘੋਲ ਦੇਵਾਂ,
ਭਾਰਤ ਵਰਸ਼ ਦੇ ਚੰਬੇ ਦੀ ਕਲੀ ਉਤੋਂ।

ਅਤੇ ਸਤਾਂ ਵਲੈਤਾਂ ਨੂੰ ਵਾਰ ਸੁਟਾਂ,
ਆਪਣੇ ਦੇਸ਼ ਦੀ ਨਿਕੀ ਜਹੀ ਗਲੀ ਉਤੋਂ।

--o--

ਕਈ ਧੋਖੇ ਧੜਵਟੇ ਦਾ ਵਣਜ ਕਰ ਕੇ,
ਭਰਨ ਰਤਨਾਂ ਨਾਲ ਖਜ਼ਾਨਿਆਂ ਨੂੰ।

ਨਿਤ ਨਵੇਂ ਤੋਂ ਨਵੇਂ ਕਰਾਨ ਫੈਸ਼ਨ,
ਨੌ-ਜਵਾਨਾਂ ਜਾਂ ਬਾਲ ਇਵਾਣਿਆਂ ਨੂੰ।

ਤੇ ਪਦਾਰਥ ਨੇ ਖਾਣ ਲਈ ਤਿਆਰ ਹੁੰਦੇ,
ਨਹੀਂ ਤਰਸਦੇ ਭੁਜਿਆਂ ਦਾਣਿਆਂ ਨੂੰ।

ਪਖੇ ਬਿਜਲੀਆਂ ਹੇਠ ਬਹਿ ਕਰਨ ਮੌਜਾਂ,
ਅਗੇ ਰਖ ਕੇ ਕਈ ਕਈ ਖਾਣਿਆਂ ਨੂੰ।

ਮਿਠੇ ਮਿਸਰੀਆਂ ਉਹਨਾਂ ਦੇ ਵਾਰ ਦੇਵਾਂ,
ਪਿਆਰੇ ਖੀਉੜੇ ਦੇ ਲੂਣ ਦੀ ਡਲੀ ਉਤੋਂ।

ਮੈਂ ਤਾਂ ਸਤਾਂ ਵਲੈਤਾਂ ਨੂੰ ਵਾਰ ਸੁਟਾਂ,
ਆਪਣੇ ਦੇਸ਼ ਦੀ ਨਿਕੀ ਜਹੀ ਗਲੀ ਉਤੋਂ।

# ਸਮਾਜਕ ਝਲਕ

## ਭਾਈ

ਮੇਰਾ ਸਭ ਕੁਝ ਉਸ ਦੀ ਦੌਲਤ,
ਉਸ ਦਾ ਨਾਂ ਹੈ ਮਿਰੀ ਭਲਾਈ।

ਉਸ ਦਾ ਜ਼ੋਰ ਜਵਾਨੀ ਵਾਧਾ,
ਇਹੋ ਮੇਰੀ ਕੁਲ ਵਡਾਈ।

ਉਸ ਦਾ ਮੇਰਾ ਰਹਿਣਾ ਬਹਿਣਾ,
ਇਕੋ ਸਭ ਜਗ ਜਾਣੇ,

'ਕੀਟ' ਇਹੋ ਜਿਹਾ ਕੌਣ ਹੈ ਮਿੱਤ੍ਰ?
ਮਾਂ ਜਾਇਆ ਇਕ 'ਭਾਈ'!

# ਧੀ ਨੂੰ ਸਿਖਿਆ

ਮਾਤਾ ਪਿਤਾ ਦੀ ਇਹੋ ਅਸੀਸ ਬੱਚੀ,
ਪਤ ਜਾਣ ਕੇ ਪਤੀ ਰਿਝਾਉਣਾ ਤੂੰ।
ਭਲਾ ਭੁਲਗਈ ਅਖਰ ਇਹ ਯਾਦ ਰਖੀਂ,
ਸਸ ਸਹੁਰੇ ਨੂੰ ਮਾਂ-ਪੇ ਬਣਾਉਣਾ ਤੂੰ।
ਗਲੀ ਗਵਾਂਢ ਪਿਆਰ ਦਾ ਰਾਗ ਛੂਹ ਕੇ,
ਦਿਲੋਂ ਵਾਹਿਗੁਰੂ ਵਾਹਿਗੁਰੂ ਗਾਉਣਾ ਤੂੰ।
ਦਿਸੋ ਮੂਰਤਾਂ ਦੋ ਹੋਵੇ ਜੋਤ ਇਕੋ,
ਪਤੀ ਦੁਧ ਵਿਚ ਨੀਰ ਸਮਾਉਣਾ ਤੂੰ।
ਇਉਂ ਗ੍ਰਹਿਸਤ ਹੈ ਜਗ ਦਾ ਸ੍ਵਰਗ ਸਚਾ,
ਸਤ ਧਰਮ ਦੇ ਲਈ ਇਹ ਜੁਗਤ ਜਾਣੀਂ।
'ਕੀਟ'ਸੇਵਾ ਗੁਰਬਾਣੀ'ਚਿਮਸਤ ਰਹਿਣਾ,
ਏਦੋਂ ਵਧ ਨਾ ਹੋਰ ਕੋਈ ਮੁਕਤ ਜਾਣੀਂ।

—·o—

ਸਚੇ ਗੁਣ ਹਨ'ਦੰਪਤੀ'ਪਿਆਰ ਦੇ ਇਹ,
ਇਨ੍ਹਾਂ ਨਾਲ ਹੀ ਜਗਤ ਉਧਾਰ ਹੁੰਦਾ।
ਸਿਆਣੇ ਸਜਣ ਤਾਂ ਸਦਾ ਸਲਾਹੁੰਦੇ ਨੇ,
ਹਰ ਪਾਸਿਓਂ ਪਿਆ ਸਤਿਕਾਰ ਹੁੰਦਾ।
ਕਲੀਓਂ ਖਿੜ ਕੇ ਮਹਿਕ ਮਹਿਕਾ ਦੇਣੀ,
ਖਿੜੇ ਫੁਲਾਂ ਦਾ ਇਹੋ ਵਪਾਰ ਹੁੰਦਾ।

ਹਰ ਹਾਲ ਰਜ਼ਾ ਵਿਚ ਰਹੇ ਰਾਜ਼ੀ,
ਉਸ ਦਿਲ ਤੇ ਖੁਸ਼ ਦਾਤਾਰ ਹੁੰਦਾ।
ਇਸ ਗਲ ਨੂੰ ਜਿਨ੍ਹਾਂ ਪਰਤਾ ਲਿਆ ਹੈ,
ਉਹੋ ਪਏ ਦਸਣ ਹੋਰ ਜੁਗਤ ਹੀ ਨਹੀਂ।
ਪਤੀ ਪਿਆਰ ਤੇ ਨਿਮ੍ਰਤਾ ਵਿਚ ਰਹਿਣਾ,
ਵਧ ਏਸ ਤੋਂ ਹੋਰ ਕੋਈ ਮੁਕਤ ਹੀ ਨਹੀਂ।

## ਵਿਦਿਆ ਦਾ ਹਾਰ

ਕਰਦੀ ਜਹਾਨ ਵਿਚ ਉੱਚਿਆਂ ਤੋਂ ਉੱਚ ਉਨ੍ਹੂੰ,
ਦੇਖਿਆ ਨਾ ਸੁਪਨੇ ਜੋ ਦਿਲ ਤੇ ਸਵਾਰ ਹੋਵੇ।
ਕਾਣੀਂ ਕੌਡੀ ਹਥ ਕਦੇ ਭੁਲ ਕੇ ਨਾ ਆਈ ਹੋਵੇ,
ਸ਼ਾਹਾਂ ਬਾਦਸ਼ਾਹਾਂ ਦੀ ਉਹ ਸਭਾ ਦਾ ਸ਼ਿੰਗਾਰ ਹੋਵੇ।
ਜਿਸ ਪਾਸੋਂ ਲੰਘਿਆਂ ਹੀ ਸੋਹਣਿਆਂ ਨੂੰ ਦਾਗ ਲਗੇ,
ਘੁੰਡ ਚੁਕ ਦੇਖਣ ਲਈ ਮੋਹਣੀਆਂ ਦਾ ਪਿਆਰ ਹੋਵੇ।
ਸਾਰਿਆਂ ਦੇ ਸੀਨਿਆਂ ਤੇ 'ਕੀਟ' ਉਹ ਬ੍ਰਾਜਦਾ ਹੈ,
ਪਾਯਾ ਹੋਯਾ ਵਿਦਿਆ ਦਾ ਗਲ ਜਿਸ ਹਾਰ ਹੋਵੇ।

# ਪਿਆਰ ਝਲਕ

## ਮਾਲਤੀ ਮਾਲਾ

ਮਾਲੀਆਂ ਦੇ ਹਥ ਵਿਚ ਬੂਟੀਆਂ ਤੇ ਡਾਲੀਆਂ ਨੇ,
ਮਾਲੀਆਂ ਦੇ ਬਾਗ਼ ਵਿਚ ਸੁਹਦੀਆਂ ਕਿਆਰੀਆਂ ।
ਮਾਲੀਆਂ ਦੇ ਹੱਥ ਵਿਚ ਕੂਲੀਆਂ ਕਰੂੰਮਲਾਂ ਨੇ,
ਮਾਲੀਆਂ ਦੇ ਬਾਗ਼ ਵਿਚ ਬੇਲਾਂ ਨੇ ਨਿਆਰੀਆਂ ।
ਮਾਲੀਆਂ ਦੇ ਹੱਥ ਵਿਚ ਫੁਲ ਵੰਨੋ ਵੰਨ ਦੇ ਨੇ,
ਮਾਲੀਆਂ ਦੇ ਬਾਗ਼ ਵਿਚ ਕਲੀਆਂ ਪਿਆਰੀਆਂ ।
ਮਾਲੀਆਂ ਦੇ ਹਥੋਂ ਹੀ ਬਸੰਤ 'ਕੀਟ' ਸੋਭੇ ਅਜ,
ਕਲੀਆਂ ਨੇ ਬਾਗ਼ ਵਿਚ ਜ਼ੁਲਫਾਂ ਖਿਲਾਰੀਆਂ ।
ਰੂਪ, ਰੰਗ, ਮਹਿਕ ਸੰਗ, ਟਹਿਕ ਪਈ ਮਾਲਤੀ ਏ,
ਰਸ ਭਰੀ ਕਲੀ ਇਹ ਬਸੰਤ ਨੇ ਸਵਾਰੀ ਹੈ ।
ਮਲ੍ਹੇ ਅਤੇ ਬੇਰੀਆਂ ਦੇ ਤ੍ਰਿਖੇ ਤ੍ਰਿਖੇ ਕੰਡਿਆਂ ਚੋਂ,
ਮਾਲੀ ਨੇ ਭੀ ਸਾਂਭ ਸਾਂਭ ਹੱਥੀਂ ਇਹ ਨਿਖਾਰੀ ਹੈ ।
ਆਪਣੇ ਪ੍ਰੇਮ ਵਿਚ ਸਾਰਿਆਂ ਨੂੰ ਖਿਚਦੀ ਏ,
'ਸੁੰਦਰ ਇਹ ਹਰੀ ਭਰੀ ਸਰਲ ਪਿਆਰੀ ਹੈ ।
ਕੂਲੇ ਕੂਲੇ ਖਿੜੇ ਹੋਏ ਫੁੱਲਾਂ ਸੰਗ ਲੱਦੀ ਹੋਈ,
ਤਾਂ ਹੀ ਮਾਲਾ ਮਾਲਤੀ ਦੀ 'ਕੀਟ' ਦਿਲ ਧਾਰੀ ਹੈ ।

--o -

# ਦਿਲ

ਸਚ ਜਾਣ ਸਤ ਮੇਰੇ ਵਿਚ ਕੁਝ ਰਿਹਾ ਨਾਹੀਂ,
ਕਰ ਦਿਤਾ ਲੱਖਾਂ ਮਣਾ ਗਮਾਂ ਨੇ ਏ ਭਾਰਾ ਦਿਲ ।
ਲਖ ਲਖ ਸੱਲ ਦੇ ਕੇ ਪਲ ਵਿਚ ਪਾਰ ਕੀਤਾ,
ਛਾਨਣੀ ਦੇ ਛੇਕਾਂ ਵਾਂਗ ਹੋ ਗਿਆ ਨਿਕਾਰਾ ਦਿਲ ।
'ਨਿਤ ਨਵੇਂ ਦਿਨ' ਚੱਕੀ ਦੁਖਾਂ ਦੀ ਹੈ ਝੋਈ ਜਾਂਦੀ,
ਵਿਚ ਪਿਆ ਦਾਣੇ ਵਾਂਗ ਦਲੀਂਦਾ ਪਧਾਰਾ ਦਿਲ ।
ਕੂਲਾ ਕੂਲੀ ਕਰੂੰਮਲੀ ਤੇ ਸੋਹਲ ਫੁਲ ਪਤੀਆਂ ਤੋਂ,
ਬ੍ਰਿਹੋਂ ਪਾਣ ਚੜ੍ਹੀ ਸਾਣ ਝੱਲਦਾ ਦੁਧਾਰਾ ਦਿਲ ।
ਚੌਹੀਂ ਪਾਸੀਂ ਸੂਲਾਂ ਦਿਆਂ ਸੇਲਿਆਂ ਨੇ ਸੱਲ ਦਿਤਾ,
ਨੈਣਾਂ ਰਾਹੀਂ ਵਸਦਾ ਏ ਦੁਖੀ ਦਾ ਫੁਹਾਰਾ ਦਿਲ ।
ਪਿਆਰ ਦਾ ਫੁਹਾਰਾ ਤੇ ਭੰਡਾਰਾ ਸੀ ਇਹ ਖੁਸ਼ੀਆਂ ਦਾ,
ਜ਼ਖ਼ਮਾਂ ਤੇ ਲੂਣ ਪੈ ਪੈ ਹੋ ਗਿਆ ਹੈ ਖਾਰਾ ਦਿਲ ।
ਲਹੂ ਦਾ ਏ ਟੁਕੜਾ ਤੇ ਲਾਲ ਦੀ ਸੀ ਲਾਲੀ ਵਿਚ,
ਪੀਲਾ ਭੂਕ ਹੋ ਗਿਆ ਏ ਪਜਾਰੇ ਬਿਨ ਪਾਰਾ ਦਿਲ ।
ਇਕ ਇਕ ਪਲ ਵਿਚ ਲੱਖ ਲੱਖ ਸਿਟਦਾ ਏ,
ਤਾਰੇ ਤੇ ਸਤਾਰਾ ਏ ਅਕਾਸ਼ ਤੇ ਚਿੰਗਾਰਾ ਦਿਲ ।
ਧੁੰਦੂਕਾਰ ਹੋਯਾ ਹੋਯਾ ਏਸ ਦੇ ਹੀ ਧੂਏਂ ਨਾਲ,
ਛੱਡਦਾ ਹੈ ਆਹ ਜੇੜ੍ਹੀ ਸੜਦਾ ਵਿਚਾਰਾ ਦਿਲ ।

ਸੱਤ ਜਾਣ ਸਤ ਕੇ ਤੇ ਇਕ ਦਿਨ ਛੱਡ ਜਾਸੀ,
ਤੇਰਾ ਇਹ ਪਿਆਰਾ ਅਤੇ ਮੇਰਾ ਇਹ ਸਹਾਰਾ ਦਿਲ ।
ਇਸ ਲ਼ਈ ਆ ਅਸੀਂ ਮਿਲਕੇ ਵਿਚਾਰ ਲਈਏ,
ਕਿਉਂ ਪਿਆ ਰਖਦਾ ਏਂ ਦਿਲ਼ ਤੋਂ ਨਿਆਰਾ ਦਿਲ ।
ਲੱਖਾਂ ਹੀ ਉਪਾ ਮੇਰੇ ਪੈਰੀਂ ਇਹ ਲਤਾੜਦਾ ਹੈ,
ਮੰਨਦਾ ਹੈ 'ਕੀਟ' ਇਕ ਤੇਰਾ ਹੀ ਇਸ਼ਾਰਾ ਦਿਲ ।

## ਜਿੰਦ ਤੇ ਮਨ

ਚਿੜੀ ਚੁਹਕੀ ਕੰਨੀਂ ਆਵਾਜ਼ ਆਈ,
ਪਈ ਨਿਗ੍ਹਾ ਜਾ ਛਿੜੀ ਸਤਾਰ ਉਤੇ।
ਵਫਾਦਾਰ ਨਾ ਰਹੀ ਗਵਾਰ ਮੁਠੀ,
ਲੁਟੀ ਜੋਬਨ ਨੇ ਸੁਟਕੇ ਭਾਰ ਉਤੇ।
ਪਹਿਲਾਂ ਖੇਲ ਮੱਤੀ ਰਤੀ ਖਿਆਲ ਨਾ ਸੀ,
ਸਤੀ ਹੋਵਣਾ ਚਲ ਦਿਲਦਾਰ ਉਤੇ
ਐਸੀ ਘੇਸ ਵਟੀ ਲੇਸ਼ ਵਾਂਗ ਚੰਬੜੀ,
ਫਿਰਾਂ ਮਸਤ ਮੈਂ ਹਾਰ ਸ਼ਿੰਗਾਰ ਉਤੇ।
ਰਿਹਾ ਹਾਰ ਨਾ ਦਿਸੇ ਸ਼ਿੰਗਾਰ ਝਾਕੀ,
ਖਾਕੀ ਰੰਗ ਹੀ ਬਾਕੀ ਹੈ ਨਾਰ ਉਤੇ।

ਨਿਮੋਝੂਣ ਹੋ ਜਿੰਦ ਸਮਝਾਂਵਦੀ ਸੀ,
ਇਹੋ 'ਮਨ' ਨੂੰ ਸਾਰ ਸੰਸਾਰ ਉਤੇ।
ਦਾਵ੍ਹਾ ਬੰਨ੍ਹ ਨ ਵੇ ਹੈਂਸਿਆਰਿਆ ਤੂੰ,
ਰਖ ਆਸ ਨਾ ਕਿਸੇ ਮਦਦਗਾਰ ਉਤੇ।
ਖਾਤਰ ਕੋਈ ਨਾ ਕਿਸੇ ਦੀ ਜ਼ਹਿਰ ਖਾਵੇ,
ਧਰੇ ਪੈਰ ਨਾਹੀਂ ਖੰਡੇਧਾਰ ਉਤੇ।
ਵਾਰ ਰਜ ਕੀਤੇ ਕਈਆਂ ਆਜਿਜ਼ਾਂ ਤੇ,
ਚੜ੍ਹ ਫਰਾਊਨ ਨੇ ਚੋਟੀ ਹੰਕਾਰ ਉਤੇ।
ਉਹਦਾ ਲੋੜਿਆਂ ਕਖ ਨਾ ਲਭਦਾ ਏ,
ਜਿਹੜਾ ਮਾਣ ਸੀ ਓਹਨੂੰ ਪਰਵਾਰ ਉਤੇ।
ਫਿਰ ਤੂੰ ਕਿਉਂ ਖੁਦੀ ਵਿਚ ਮਸਤ ਹੋਇਓਂ,
ਉਠ ! ਆਪਾ ਨਿਸਾਰ ਗੁਫਾਰ ਉਤੇ।
ਇਓਂ ਅੰਤ ਦਰਗਾਹੇ ਵੀ ਮਾਣ ਪਾਸੇਂ,
ਨਾਲੇ ਚਮਕਸੇਂ 'ਕੀਟ' ਸੰਸਾਰ ਉਤੇ।



## ਲਗੀਆਂ

ਖਿੜਿਆ ਜੋਬਨ ਦਾ ਬਾਗ਼ ਤੇ ਚੜ੍ਹੀ ਲਾਲੀ,
ਮਾਲੀ ਸਿੰਜਦਾ ਵਿਚ ਉਮਾਹ ਸਾਈਆਂ।

ਕਿਧਰੇ ਦੇ ਹੋਕਾ ਵੋਕਾ ਫਾਇਰ ਕਿਧਰੇ,
ਕਿਧਰੇ ਰਾਗ ਦੀ ਸੁਣੇ ਅਦਾ ਸਾਈਆਂ।

ਬੋਲਣ ਕੋਇਲ ਤੇ ਬੁਲਬੁਲਾਂ ਮੋਰ ਤਿੱਤਰ,
ਮਿੱਤ੍ਰ ਸਕੇ ਨਾ ਦਿਲੋਂ ਭੁਲਾ ਸਾਈਆਂ।

ਲਾਲ ਰੰਗ ਆ ਛਾਇ ਨਾਰੰਗੀਆਂ ਤੇ,
ਚਾਹੇ ਭੋਗਣਾ ਸਲਾਮਤੀ ਪਾ ਸਾਈਆਂ।

ਆਖੇ ਹੁਸਨ ਦੀ ਖਿੜੀ ਬਸੰਤ ਅੰਦਰ,
ਮੇਰੀ ਮੰਨ, ਨਾ ਖ਼ਿਜ਼ਾਂ ਲਿਆ ਸਾਈਆਂ।

ਕਿਉਂਕਿ ਏਸ ਤੋਂ ਬਿਨਾਂ ਨਹੀਂ ਜਿਊਣ ਮੇਰਾ,
'ਕੀਟ' ਲਗੀਆਂ ਤੋੜ ਪੁਚਾ ਸਾਈਆਂ।

## ਫੁੱਲ

ਅਜਬ ਰੁਤ ਸਰਸਬਜ਼ ਗੁਲਜ਼ਾਰ ਅੰਦਰ,
ਟੀਸੀ ਟਹਿਣੀ ਦੀ ਬੈਠ ਉਲਾਰ ਨਾ ਤੂੰ।

ਸਾਵੀ ਸੂਹੀ ਪੁਸ਼ਾਕ ਹੁਸ਼ਨਾਕ ਪਾ ਕੇ,
ਪਿਆ ਆਪਣਾ ਆਪ ਸਵਾਰ ਨਾ ਤੂੰ।

ਤੇਰਾ ਨਾਮ ਲੈ ਕਰਨ ਸਲਾਮ ਭੌਰੇ,
ਬ੍ਰਿਹੋਂ ਕੁਠਿਆਂ ਤਾਈਂ ਵੰਗਾਰ ਨਾ ਤੂੰ।

ਖੇੜਾ ਚਮਨ ਹੇ ਤਾਜ ਬਣ ਮੌਸਮਾਂ ਦਾ,
ਰੂਪ ਮਹਿਕ ਤੇ ਐਵੇਂ ਹੰਕਾਰ ਨਾ ਤੂੰ।

ਰੁਲ ਖਾਕ ਹੋਣਾ ਫੁਲਾ ਭੁਲ ਨਾਹੀਂ,
ਇਕੋ ਝੌਂਕੇ ਹਵਾ ਦੇ ਝਾੜ ਦੇਣਾ।

ਅੱਜ ਟਹਿਣੀ ਤੇ ਮਸਤਿਆ ਲਏਂ ਹੂਟੇ,
ਕਲ੍ਹ ਪੈਰਾਂ ਵਿਚ ਕਿਸੇ ਲਤਾੜ ਦੇਣਾ।

--o--

ਐਣਾ ਮੇਰਾ ਨ ਐਵੇਂ ਮਖੌਲ ਜਾਣੀਂ,
ਮੈਂ ਤਾਂ ਮਿਸਲ ਹਾਂ ਜਾਣ ਦੀ ਜੱਗ ਉਤੇ।

ਕਲੀਓਂ ਫੁਲ ਖਿੜਿਆ ਕੜ੍ਹਿਆ ਤਾ ਅੰਦ੍ਰ,
ਚੜ੍ਹਿਆ ਅਤਰ ਹੋ ਸ਼ਾਹਾਂ ਦੀ ਪੱਗ ਉਤੇ।

ਰਿਹਾ ਫੇਰ ਨਾ ਇਹੋ ਮਸਾਲ ਜਾਣੀਂ,
ਫਾਨੀ ਜਗ ਸਾਰਾ ਧਰਿਆ ਅੱਗ ਉਤੇ।

ਮੇਰੀ ਉਮਰ ਕਸੁੰਭੇ ਤੋਂ ਜਾਣ ਥੋੜ੍ਹੀ,
ਕਰਨਾ ਮਾਣ ਕੀ ਬੁਲਬੁਲੇ ਠੱਗ ਉਤੇ।

ਇਸ ਲਈ ਖਿੜਨਾ ਖਿੜਾਉਣਾ ਹਥ ਉਸ ਦੇ,
ਉਸ ਦੇ ਪਿਆਰ ਦੇ ਵਿਚ ਉਲਾਰਦਾ ਹਾਂ।
ਭਾਵੇਂ ਰੋਲ ਸਿਟੇ ਭਾਵੇਂ ਲਾਏ ਸੀਨੇ,
'ਕੀਟ' ਸ਼ੁਕਰ ਹੀ ਸ਼ੁਕਰ ਗੁਜ਼ਾਰਦਾ ਹਾਂ।

## ਤਦਬੀਰ ਦਸ ਦੇਹ

ਜਿਥੇ ਨਜ਼ਰ ਪੁਜੇ ਉਥੇ ਤੀਕ ਮੈਨੂੰ,
ਪਿਆਰੇ ਮਾਹੀ ਜੀ ਤੇਰੀ ਤਸਵੀਰ ਦਿਸੇ।

ਮੈਂ ਨਿਕਰਮਣ ਤੇ ਰਹੀ ਨਾ ਅੱਖ ਤੇਰੀ,
ਕੀ ਸਾਈਂ ਜੀ ! ਮੇਰੀ ਤਕਸੀਰ ਦਿਸੇ।

ਭਲਾ ਭੁਲ ਜੇ ਹੋਇਆ ਗੁਨਾਹ ਮੈਥੋਂ,
ਮਿਹਰ ਬਖਸ਼ਣ ਦੀ ਤੇਰੀ ਅਕਸੀਰ ਦਿਸੇ।

ਮੈਂ ਨਾ-ਚੀਜ਼ ਇਕ ਪਾਣੀ ਦਾ ਕਤਰਾ ਹਾਂ,
ਵਿਚ ਪਿਆਰ ਤੇਰਾ ਸੁਥਰਾ ਸ਼ੀਰ ਦਿਸੇ।

ਜੇਕਰ ਇਉਂ ਭੀ ਨਹੀਂ ਪਤੀਜਣਾ ਤੂੰ,
ਆਪਣੇ ਮਿਲਣ ਦੀ ਤੂੰਹੀਉਂ ਤਦਬੀਰ ਦਸ ਦੇਹ।

ਜਾਂ ਕਿ ਭਟਕਣਾ ਭੁਲਣਾ ਸੀ ਪਿਛੇ,
'ਕੀਟ' ਲਿਖਿਆ ਮੇਰੀ ਤਕਦੀਰ ਦਸ ਦੇਹ।

# ਤੈਨੂੰ ਦੇਖਿਆ ਤੇਰੇ ਸ਼ਿੰਗਾਰ ਵਿਚੋਂ

ਇਕ ਦਿਨ ਨੀਂਦ ਦੇ ਸਾਗਰ ਗੜੂੰਦ ਹੋਕੇ,
ਤੈਨੂੰ ਦੇਖਿਆ ਤੇਰੇ ਸ਼ਿੰਗਾਰ ਵਿਚੋਂ ।

ਜਦ ਤੂੰ ਨਹੀਂ ਮੈਂ ਇਥੇ ਕੁਝ ਨਹੀਂ ਸੀ,
ਮਿਲਦੀ ਜਾਨ ਨਾ ਸੀ ਜਾਨਦਾਰ ਵਿਚੋਂ ।

ਤੈਨੂੰ ਪਤਾ ਨਹੀਂ ਤੇਰੀ ਫੁਹਾਰ ਅੰਮ੍ਰਿਤ,
ਆਪੇ ਬਰਸ ਰਹੀ ਤੇਰੀ ਨੁਹਾਰ ਵਿਚੋਂ ।

ਲੱਖਾਂ ਮੁਰਦੇ ਪਏ ਜਿਦ੍ਹੇ ਤੋਂ ਹੋਣ ਜ਼ਿੰਦਾ,
ਤੂੰ ਹੀ ਤੂੰ ਕਹਿ ਕੇ ਤਾਰ ਤਾਰ ਵਿਚੋਂ ।

ਚੜ੍ਹ ਸੋਨੇ ਤੇ ਭੜਕਦੀ ਆਬ ਤੇਰੀ,
ਹੋ ਕੇ ਭਾਸਦੀ 'ਲਾਲ' ਭੰਗਾਰ ਵਿਚੋਂ ।

ਢੇਰ ਲੋਥਾਂ ਦੇ ਨਾਜ਼ ਵਿਚ ਜੀ ਉਠਦੇ,
ਪਰਦਾ ਚੁਕ ਜਾਂ ਦੇਵੇਂ ਦੀਦਾਰ ਵਿਚੋਂ ।

ਿ ਟੀ ਚੋਟੀ ਹਿਮਾਲੇ ਦੀ ਲਾਲ ਕਰਨੈਂ,
ਸੁਹਣਾ ਹੀਰਾ ਬਣ ਦਿਸੇਂ ਅੰਗਾਰ ਵਿਚੋਂ ।

ਨਾਜ਼ਕ ਫੁਲ ਬਣ ਮੋਹਨਾ ਏਂ ਮੋਹਨ ਬਾਂਕੇ,
ਸੁਰਖੀ ਸਿਟ ਕੇ ਕਲੀ ਅਨਾਰ ਵਿਚੋਂ ।

ਕਿਵੇਂ ਵੇਖ ਖਾਂ ਅੱਖ ਤੇ ਅੱਖ ਮਾਰੇ,
ਬਿਜਲੀ ਲੁਕ ਕੇ ਮੇਘ ਅਪਾਰ ਵਿਚੋਂ ।

ਇਹ ਸੁੰਦਰਤਾ ਸਭ ਜਹਾਨ ਅੰਦਰ,
ਤ੍ਰੌਂਕੀ ਸੂਰਜ ਤੈਂ ਇਕੋ ਲਿਸ਼ਕਾਰ ਵਿਚੋਂ ।

ਫਿਰ ਕਿਉਂ ਨੱਸਨਾ ਏਂ ਜਾਂਦੀ ਰਾਤ ਪਿਛੇ,
ਕੀ ਲੈਣਾ ਈਂ ਏਸ ਅੰਧਾਰ ਵਿਚੋਂ ?

ਭਾਵੇਂ ਮੈਂ ਹਾਂ ਸੁੰਦਰ ਜਾਂ ਨਾ ਜਾਣੀਂ,
ਐਪਰ ਸੁੰਦਰਤਾ ਆਈ ਪਿਆਰ ਵਿਚੋਂ ।

ਉਹ ਮਜਨੂੰ ਦੇ ਮਥੇ ਤੇ ਆਣ ਚਮਕੀ,
ਰੂਪ ਦਸਿਆ ਲੈਲਾਂ ਦੇ ਹਾਰ ਵਿਚੋਂ ।

ਉਹੀ ਥਲਾਂ ਦੇ ਵਿਚ ਇਹ ਕਹਿ ਰਹੀ ਏ,
ਤੇ ਝਨਾ ਦੀ ਲਹਿਰ ਹਜ਼ਾਰ ਵਿਚੋਂ ।

ਆਪੂ ਲੱਖ ਸੁਹਣੇ ਭਾਵੇਂ ਬਣੇ ਰਹੀਏ,
ਹੁਸਨ ਮਿਲੇ ਨਾ ਕਿਸੇ ਬਜ਼ਾਰ ਵਿਚੋਂ ।

'ਕੀਟ' ਸੁੰਦਰਤਾ ਵਸੇ ਵਿਚ ਸੁਹਣਿਆਂ ਦੇ,
ਦਿਲ ਦਿਤਿਆਂ ਦਿਸੇ ਦਿਲਦਾਰ ਵਿਚੋਂ ।

—o—

## ਵਿਛੜੀ ਦੇ ਹਾੜ੍ਹੇ

ਮੰਦੇ ਹਾਲ ਮੈਂ ਦੁਖੀ ਬੇਹਾਲ ਹੋਈ ਆਂ,
ਭੈਣਾ ਛਡ, ਕੀ ਸੁਣਨਾ ਖਿਆਲ ਮੇਰਾ।
ਨਾ ਮੈਂ ਕੂਣ ਜੋਗੀ ਨਾ ਮੈਂ ਸਹਿਣ ਜੋਗੀ,
ਨਾ ਹੀ ਤਾਣ ਹੈ ਰਤੀ ਰਵਾਲ ਮੇਰਾ।
ਮਾਂ ਮਹਿੱਟਰ ਯਤੀਮ ਮੈਂ ਰਬ ਵਲੋਂ,
ਰੁਲਦੇ ਕਖ ਨਾਲੋਂ ਮੰਦਾ ਹਾਲ ਮੇਰਾ।
ਦੇਹ ਦੇ ਵਾਲਾਂ ਤੋਂ ਵਧ ਨੇ ਦੁਖ ਮੈਨੂੰ,
ਭਰਿਆ ਦੁਖਾਂ ਦਾ ਏ ਵਾਲ ਵਾਲ ਮੇਰਾ।

ਦਸ ਖੋਲ੍ਹਾਂ ਜਾਂ ਇੰਜ ਹੀ ਗਿਣ ਦੇਵਾਂ,
ਪੰਡ ਦੁਖਾਂ ਦੀ ਦੁਖ ਸੁਣਾਉਣ ਦੇ ਲਈ।
ਪ੍ਰੀਤਮ ਸੌਂਪ ਕੇ ਦੁਖਾਂ ਦੇ ਹਥ ਮੈਨੂੰ,
ਆਪ ਤੁਰ ਗਏ ਨੇ ਮਹਿਲੀਂ ਸੌਣ ਦੇ ਲਈ।

ਘੂਕ ਨੀਂਦ ਵਿਚ ਸੁਤੇ ਮੁੜ ਪੁਛਿਆ ਨਾ,
ਕੀਕੂੰ ਬੀਤਦੀ ਏ ਤੇਰੇ ਨਾਲ ਜਿੰਦੇ ?
ਕਿਵੇਂ ਮੁਸ਼ਕਲਾਂ ਵਿਚ ਇਹ ਲੰਘ ਰਹੇ ਨੇ,
ਮੌਸਮ ਦੋਵੇਂ ਈ ਸਰਦ ਉਨਾਲ ਜਿੰਦੇ ?
ਕਦ ਖਾਂਦੀ ਤੇ ਪੀਂਦੀ ਹੈਂ ਕਿਸ ਵੇਲੇ,
ਕਦ ਬੋਲਦੀ ਏਂ ਕਿਦ੍ਹੇ ਨਾਲ ਜਿੰਦੇ ?

ਕਿਸ ਅਥਰੂ ਮੂੰਹ ਤੋਂ ਸਾਫ ਕੀਤੇ,
ਕਿਸ ਸੀਨੇ ਲਾ ਲਿਆ ਸੰਭਾਲ ਜਿੰਦੇ ?

ਬਿਨ ਮਾਹੀ ਦੇ ਦਿਨ ਬਿਤਾਉਂਦੀ ਹਾਂ,
ਤਾਰੇ ਗਿਣਾਂ ਮੈਂ ਰਾਤ ਬਿਤਾਉਣ ਦੇ ਲਈ।
ਵਸ ਚਲੇ ਨਾ 'ਕੀਟ' ਮੈਂ ਤਤੜ। ਦਾ,
ਬੋਲਾਂ ਬੋਲ ਕੀ ਪਤੀ ਜਗਾਉਣ ਦੇ ਲਈ!

ਫਟ ਹਿਜਰ ਦੇ ਲਗ ਕੇ ਵਗ ਰਹੇ ਨੇ,
ਝੁਕੇ ਲੱਕ ਮੈਂ ਅੱਕ ਕੇ ਚਲ ਰਹੀ ਆਂ।
ਮੈਂ ਹਿਮਾਲੇ ਦੀ ਚੋਟੀ ਤੇ ਰਹਿਣ ਵਾਲੀ,
ਬ੍ਰਿਹੋਂ ਅੱਗ ਵਿਚ ਢਲ ਕੇ ਜਲ ਰਹੀ ਆਂ।
ਤਾਂ ਵੀ ਬੋਲ ਨਾ ਮੇਰੇ ਕੋਈ ਗੌਲਦਾ ਏ,
ਖਵਰੇ ਬੋਲਦੀ ਬੋਲ ਪਾ ਵਲ ਰਹੀ ਆਂ।
ਜਾਂ ਕਿ ਪੁਜਦਾ ਮੂਲ ਨਾ ਬੋਲ ਉਥੇ,
ਜਿਸ ਢੋਲ ਦੇ ਕੋਲ ਮੈਂ ਘੱਲ ਰਹੀ ਆਂ।

ਖਵਰੇ ਸੁਣਿਆ ਹੀ ਨਹੀਂ ਏ 'ਕੀਟ' ਸੁਹਣੇ,
ਜਾਂ ਕਿ ਮੇਰੇ ਵਿਚ ਕੋਈ ਕਸੂਰ ਡਿੱਠਾ।
ਲਿਆ ਦਿਲ ਸੰਕੋਚ ਇਸ ਤਤੜੀ ਤੋਂ,
ਅੱਖ ਚੁਕ ਨਾ ਕਦੇ ਹਜ਼ੂਰ ਡਿੱਠਾ।

## ਜਵਾਨੀ

ਅੱਖ ਹੇਠਾਂ ਲਿਆਉਂਦੀ ਨਾ ਕਿਸੇ ਨੂੰ ਓਹ ਕੱਖ ਜਾਣ,
ਤਕ ਤਕ ਰਜਦੀ ਨਾ ਆਪਾ ਅਲਬੇਲੀ ਉਹ।
ਨਾਗ ਵਲ ਜੂੜਾ ਖੋਲ੍ਹ ਚੰਦਨ ਮਹਿਕਾਏ ਕੇਸ਼,
ਨਾਗ ਏ ਲਡਾਏ ਸਿਰ ਸੁੰਦਰ ਸਪੇਲੀ ਉਹ।
ਭਵਾਂ ਦੀ ਕਮਾਨ ਵਿਚੋਂ ਨਖਰੇ ਦੇ ਤੀਰ ਮਾਰ,
ਫੜ ਲਵੇ ਸੁਹਲ ਦਿਲ ਬੜੀ ਨਖਰੇਲੀ ਉਹ।
ਕੌਲ ਦਲ ਖਿੜੇ ਨੈਨ ਖੀਵੇ ਕਰਨ ਭੌਰਿਆਂ ਨੂੰ,
ਤਾਬ ਰੁਖਸਾਰਾਂ ਉਤੇ ਨੂਤਨ ਨਵੇਲੀ ਉਹ।
ਰਸ ਭਰੀ ਪ੍ਰੇਮ ਵਿਚ ਕੋਇਲਾਂ ਨੂੰ ਮਾਤ ਕਰੇ,
ਗਾਉਂਦੀ ਪਹਾੜੀ ਫਿਰੇ ਪਿਰਮ ਪਰੇਲੀ ਉਹ।
ਅੱਖੀਆਂ 'ਚਿ ਨਾਜ਼ ਅਤੇ ਦਿਲਾਂ ਉਤੇ ਰਾਜ ਉਹਦਾ,
ਕਰਨੀ ਅਦਾ ਸੁਰ ਸੁੰਦਰ ਸੁਰੇਲੀ ਉਹ
ਅਧ-ਖੁਲ੍ਹੇ ਬੁਲ੍ਹਾਂ ਵਿਚ ਹਸੂੰ ਹਸੂੰ ਕਰੇ ਸਦਾ,
ਭਰੇ ਸਦਾ ਝੋਲ ਚੁਣ ਬਾਗ਼ ਚੋਂ ਚੰਬੇਲੀ ਉਹ।
ਸਾਥਣਾਂ ਸਹੇਲੀਆਂ ਦੇ ਰੰਗ ਵਿਚ ਰੰਗੇ ਰਹਿਣਾ,
ਸੰਗੇ ਰਹਿਣਾ ਬਾਹਰ ਕਦੇ ਜਾਏ ਨਾ ਇਕੇਲੀ ਉਹ।

ਆਪਣੇ ਹੀ ਆਪ ਵਿਚੋਂ ਆਪਣਾ ਹੀ ਨਾਦ ਫੂਕੇ,
ਸਖੀਆਂ ਦੀ ਸਿਰਤਾਜ ਸਭ ਤੋਂ ਮੁਹੇਲੀ ਉਹ।
ਕੂਲੇ ਪੱਟ ਪਟ ਨਾਲੋਂ ਮਖਣੋਂ ਮੁਲੈਮ ਬਾਹਾਂ,
ਛਾਤੀ ਸੰਗ ਮਰ-ਮਰੀ ਤੇ ਕਮਰ ਚਿਤਰੇਲੀ ਉਹ।
ਮਸਤ ਗੰਭੀਰ ਚਾਲ ਠੁਮ ਠੁਮ ਪੈਰ ਧਰੇ,
ਮਟਕ ਹੁਲਾਰੇ ਵਿਚ ਤੁਰੇ ਅਠਖੇਲੀ ਉਹ।
ਸੁਹਣਿਆਂ ਦੇ ਦਿਲਾਂ ਵਿਚ ਮੋਹਣੀਆਂ ਦਾ ਰੂਪ ਧਾਰ,
ਮੋਹੇ ਹੀਰ ਰਾਂਝਾ ਬਣ ਮਜਨੂੰ ਤੇ ਲੇਲੀ ਉਹ।
ਸਰੂ ਕਦ ਰੂਪਵਤੀ ਹੁਸਨ ਪਟਾਰ ਵਿਚੋਂ,
ਦਾਨ ਦੇ ਦੇ ਰੂਪ ਕਰੇ ਦੁਨੀਆਂ ਨੂੰ ਚੇਲੀ ਉਹ।
ਹੀਰੇ ਤੇ ਕਪੂਰ, ਮੋਤੀ, ਹਿਕ ਉਤੇ ਹਾਰ ਧਾਰੇ,
ਨਿੰਮ੍ਹੀ ਨਿੰਮ੍ਹੀ ਗਿਰੀ ਮੁਖ ਚੰਨ ਦੀ ਤਰੇਲੀ ਉਹ।
ਗਲੀਆਂ ਬਜ਼ਾਰਾਂ ਵਿਚ ਵਸਤੀਆਂ ਉਜਾੜਾਂ ਫਿਰ,
ਕੀਰਤੀ ਫੈਲਾਏ ਖ਼ੂਬ ਗੁਣਾਂ ਦੀ ਗਹੇਲੀ ਉਹ।
ਦਸ ਕੇ ਨੁਹਾਰ ਯਾਰ ਪਜਾਰ ਦੀ ਝਲਕ ਮਾਰ,
ਛਲ ਗਈ 'ਜਵਾਨੀ' 'ਕੀਟ' ਸੰਗ ਦੀ ਸਹੇਲੀ ਉਹ।

# ਮਨਸੂਰ—ਸ਼ਿਬਲੀ ਨੂੰ

'ਮਨਸੂਰ' ਨੂੰ ਸ਼ਰਈ ਲੋਕਾਂ ਪਥਰ ਮਾਰੇ, ਉਹ ਹਸਦਾ ਰਿਹਾ; ਜਦ ਸ਼ਿਬਲੀ ਮਿਤ੍ਰ ਨੇ ਪਥਰਾਂ ਦੀ ਥਾਂ ਫੁਲ ਮਾਰੇ, ਤਾਂ ਰੋ ਪਿਆ। ਪੁਛਣ ਤੇ ਮਨਸੂਰ ਨੇ ਕਿਹਾ ਕਿ ਮੇਰੀ ਅਸਲੀਅਤ ਨੂੰ ਨਾ ਸਮਝਣ ਵਾਲਿਆਂ ਦੁਸ਼ਮਨਾਂ ਦੇ ਪਥਰ ਫੁਲ ਤੇ ਦੋਸਤ ਦੇ ਫੁਲ ਤੀਰਾਂ ਵਾਂਗ ਚੁਭੇ ਹਨ।

ਚੋਟੀ ਪ੍ਰੇਮ ਦੀ ਤੇ ਮੌਜਾਂ ਮਾਣਦੇ ਸਾਂ,
ਰਹਿਣਾ ਜਾਣਦੇ ਸਾਂ ਆਬੋ-ਸ਼ੀਰ ਹੋ ਕੇ।
ਝੂਠ ਸਚ ਕੀ ਏ, ਕੀ ਪਹਿਚਾਣ ਇਹਦੀ?
ਪਤਾ ਕਰਨ ਲਈ ਚਲੇ ਫਕੀਰ ਹੋ ਕੇ।
ਮਾਲਕ ਨੂਰਾਂ ਦਾ ਸਾਰੇ ਜਲਾਲ ਉਸ ਦਾ,
ਅਨਲਹਕ ਮਿਲਿਆ ਬੇਨਜ਼ੀਰ ਹੋ ਕੇ।
ਇਸ ਦੀ ਸ਼ਕਤ ਵਿਚ ਟਿਕੇ ਨੇ ਤਬਕ ਸਾਰੇ,
ਨਹੀਂ ਤਾਂ ਫਲਕ ਡਿਗਦਾ ਲੀਰ ਲੀਰ ਹੋ ਕੇ।
ਚੰਦ ਸੂਰਜ ਨਾ ਰਹਿੰਦੇ ਅਕਾਸ਼ ਤਾਰੇ,
ਮਿਲਦਾ ਪਉਣ ਪਾਣੀ ਨਾ ਅਕਸੀਰ ਹੋ ਕੇ।
ਇਸੇ ਤਾਰ ਅੰਦਰ ਯਾਰ ਦਾਰ ਉਤੇ,
ਮਾਰ ਪਥਰਾਂ ਸਹੇ ਅਖੀਰ ਹੋ ਕੇ।
ਸ਼ਿਬਲੀ ਤਾਈਂ ਇਉਂ 'ਕੀਟ'ਮਨਸੂਰ ਕਿਹਾ,
ਮਸਲਾ ਕਾਇਮ ਰਹਿਸੀ ਇਹ ਨਜ਼ੀਰ ਹੋ ਕੇ।
ਪਥਰ ਦੁਸ਼ਮਨਾਂ ਦੇ ਵਜਣ ਫੁਲ ਵਾਂਗੂ,
ਫੁਲ ਦੋਸਤਾਂ ਦੇ ਵਜਣ ਤੀਰ ਹੋ ਕੇ।

# ਮਾਸੂਮ ਸੁੰਦਰਤਾ

ਲਾਲੀ ਨੌਂਹਾਂ ਤੇ ਲਾਲ ਖਿਆਲ ਕਰਕੇ,
ਲਾਲ ਲੱਖਾਂ ਹੀ ਕਖਾਂ 'ਚਿ ਲੁਕੇ ਹੋਇ ਨੇ।

ਨਰਮ ਕੂਲੀਆਂ ਫਲੀਆਂ ਤੀਰ ਪਤਲੇ,
ਦੇਖ ਉਂਗਲਾਂ ਸੁਰਤ 'ਚੋਂ ਉਕੇ ਹੋਇ ਨੇ।

ਇਹ ਤਾਂ ਰੰਗ ਵਿਚ ਰੰਗੀਆਂ ਲਾਲ ਹੋਈਆਂ,
ਸਾਡੇ ਜ਼ਰਦ ਮੂੰਹ ਪਤਲੇ ਸੁਕੇ ਹੋਇ ਨੇ।

ਮੁਖ ਚੰਨ ਪਰਵਾਰਿਆ ਅੱਖੀਆਂ ਨੇ,
ਤਾਰੇ ਦੀਦ ਨੂੰ ਸਾਰੇ ਹੀ ਝੁਕੇ ਹੋਇ ਨੇ।

ਰੂਪ ਕਿਆਰੀ 'ਚਿ ਪਿਆਰੇ ਦੀ ਭਾਲ ਖਾਤਰ,
ਦੀਵੇ ਹੁਸਨ ਨੇ ਹੱਥਾਂ ਵਿਚ ਚੁਕੇ ਹੋਇ ਨੇ।

ਮੋਤੀ ਹਾਰ ਦੇ ਵੀ ਹਿਰਦੇ ਵਾਰਦੇ ਨੇ,
ਦੰਦ ਰੰਗ ਤੁਖਾਰ ਨੂੰ ਢੁਕੇ ਹੋਇ ਨੇ।

ਹਵਾ ਛੁਹੰਦਿਆਂ ਗੱਲ੍ਹਾਂ ਤੇ ਨਾਜ਼ ਕਰਦੇ,
ਭੌਰੇ ਕੇਸ਼ ਇਹ ਪ੍ਰੇਮ ਵਿਚ ਪੁਕੇ ਹੋਇ ਨੇ।

ਅੱਲ੍ਹੜ ਬਦਨ ਤੋਂ ਸੁੰਦਰਤਾ ਖੈਰ ਲੈ ਕੇ,
ਵੇਲਾਂ ਫੁਲ ਅੰਗੂਰ ਤੇ ਕੂਕੇ ਹੋਇ ਨੇ।

ਲਿਸ਼ਕ ਸਾੜ੍ਹੀ ਤੋਂ ਵਾਰੇ ਸ਼ਿੰਗਾਰ ਸਾਰੇ,
ਵਟ ਡੋਰੀਆਂ ਦੇ ਛੱਲੇ ਝੁਕੇ ਹੋਇ ਨੇ।

ਕਰਦੀ ਈਰਖਾ ਬਦਲੀਂ ਮੁਟਿਆਰ ਬੈਠੀ,
ਜ਼ਰੀ ਅੰਗ ਜਿਸ ਦੇ ਪੀਲੇ ਭੁਕੇ ਹੋਇ ਨੇ।

ਅਤਰ ਕਿਉੜਾ ਗੁਲਾਬ ਤਰੌਂਕ ਰਹੇ ਨੇ,
'ਚਰਨ' ਭੋਂ ਤੇ ਜਿਸ ਥਾਂ ਰੁਕੇ ਹੋਇ ਨੇ।

ਭੇਟਾ ਉਨ੍ਹਾਂ ਦੀ ਹੀਰੇ, ਜਵਾਹਰ, ਨੀਲਮ,
ਨਗ ਕਪੂਰ ਦੇ ਟੁਕੜੇ ਟੁਕੇ ਹੋਇ ਨੇ।

ਅਪਣੀ ਛੁਹ ਦੇ ਨਾਲ ਹੀ ਖੋਲ੍ਹ ਦਿੰਦੇ,
ਜੰਦਰੇ ਭੇਦ ਦੇ ਦਿਲਾਂ ਤੇ ਠੁਕੇ ਹੋਇ ਨੇ।

ਇਕ ਤੇਰੇ ਬਿਨ 'ਸੁੰਦਰਤਾ' ਸੁਹਣਿਆਂ ਦੇ,
ਹੋਰ 'ਕੀਟ' ਪ੍ਰਮਾਣ ਸਭ ਮੁਕੇ ਹੋਇ ਨੇ।

# ਬੁਲਬੁਲ

ਸਦਾ ਬਹਾਰ ਇਹ ਬਾਗ਼ਾਂ ਅੰਦਰ,

ਭਾਗਾਂ ਨਾਲ ਹੀ ਆਂਦੀ ਏ !

ਅਧ-ਖਿੜ ਕਲੀਆਂ ਉਤੇ ਬਹਿ ਕੇ,

'ਕੋਇਲ' ਗੀਤ ਸੁਣਾਂਦੀ ਏ !

ਲਾਲਚ ਖਾਣ ਪੀਣ ਦਾ ਨਾਹੀਂ,

ਨਾਹੀਂ 'ਕੀਟ' ਮੈਂ ਡੁੰਗਦੀ ਹਾਂ !

ਮੈਥੋਂ ਭਾਗ ਭਲੇ ਨੇ ਕਿਸ ਦੇ,

ਕੋਮਲ ਕਲੀਆਂ ਸੁੰਘਦੀ ਹਾਂ !

# ਪਿਆਰ-ਅਵਧੀ

ਕੀ ? ਇਹ ਸਚ ਹੈ ! ਮੇਰੀ ਹੀ ਭਾਲ ਅੰਦਰ,
ਪੱਤੇ ਪੱਤੇ ਨੇ ਤੁਸਾਂ ਫਰੋਲ ਸੁਟੇ ?

'ਪਿਆਰ-ਦਿਲਾਂ' ਤੇ ਅੰਮ੍ਰਿਤ ਬਰਸਾਨ ਵਾਲੇ,
ਨੇਤ੍ਰ ਕਵਲ ਨੇ ਹੰਝੂਆਂ ਰੋਲ ਸੁਟੇ ?

ਅਗੋਂ ਸੁਣ ਇਹ ਪ੍ਰੀਤਮ ਜਵਾਬ ਦਿਤਾ,
ਹੰਝੂ ਪਿਆਰ ਦੇ ਮੋਤੀ ਨਿਰੋਲ ਸੁਟੇ ।

ਕਿਉਂ ਜੀ ਠੀਕ ਹੈ ਦੁਖਾਂ ਦਾ ਰੇੜਕਾ ਇਹ,
'ਜਾਨ' ਪ੍ਰਾਣ ਨੇ ਤੁਸਾਂ ਵਰੋਲ ਸੁਟੇ ?

ਭਲਾ ਪਤਾ ਹੀ ਮੇਰਾ ਜੇ ਪੁਛਣਾ ਹੈ,
ਘਰੋਂ ਪੁਛ ਲੈਣਾ ਕਖ ਹੂੰਝ ਵਿਚੋਂ !

ਬਾਹਰ ਢੂੰਡੋ ਨਾ ਆਪੇ ਉਹ ਦਸ ਦੇਸਣ,
'ਕੀਟ' ਸੁਣ ਲਿਓ ਉਹਨਾਂ ਦੀ ਗੂੰਜ ਵਿਚੋਂ !

## ਦਿਲ–ਸ਼ੀਸ਼ਾ

ਜ਼ਰਾ ਸੰਭਲ ਕੇ ਏਸ ਨੂੰ ਹਥ ਲਾਉਣਾ,
ਪੰਘਰ ਜਾਇ ਨਾ ਪਤਲੀ ਬੂੰਦ ਹੋ ਕੇ।
ਨਾਜ਼ਕ ਫੁੱਲਾਂ ਦਾ ਛਡ ਨਿਵਾਸ ਸੁਹਣਾ,
ਤੇਰੀ ਖ਼ਾਕ ਵਿਚ ਰਹਿੰਦਾ ਗੜੂੰਦ ਹੋ ਕੇ।
ਕਿਸੇ ਭੁਲ ਵਿਚ ਪੈ ਨਾ ਰੁਲ ਜਾਇ,
ਪਿਆਰਾ ਹੁਸਨ ਦਾ ਪਿਆ ਅਣਹੋਂਦ ਹੋ ਕੇ।
ਸਟ ਬ੍ਰਿਹੋਂ ਦੀ ਨਹੀਂ ਇਹ ਸਹਿਣ ਜੋਗਾ,
ਕਿਉਂ'ਕਿ'ਪਿਆਰ'ਚਿਰਹਿੰਦਾਏ ਪਿਓਂਦ ਹੋਕੇ।
ਇਸ ਲਈ ਸਾਂਭ ਕੇ ਏਸ ਨੂੰ ਰਖ ਲੈਣਾ,
'ਦਿਲ–ਸ਼ੀਸ਼ਾ' ਹੈ ਭੇਟ ਸਰਕਾਰ ਤੇਰੀ।
ਠੀਕ ਸੈਂਕੜੇ ਕੋਹਾਂ ਤੋਂ ਦਸ ਰਿਹਾ ਏ,
ਸੁਹਣੀ ਸਭ ਤੋਂ 'ਕੀਟ' ਨੁਹਾਰ ਤੇਰੀ।

## ਕਿਸ਼ਤੀ

ਕਿਸ ਲਈ ਕਿਸ਼ਤੀਏ ਕਿਸ ਦੀ ਭਾਲ ਅੰਦਰ,
ਵੇਂਹਦੀ ਫਿਰਦੀ ਹੈਂ ਸਾਗਰ ਨਜ਼ਾਰਿਆਂ ਨੂੰ ?
ਇਕ ਪਲ ਨਾ ਜਲ ਤੇ ਚੈਨ ਪਾਵੇਂ,
ਜਾਵੇਂ ਲੈ ਸਿਰ ਤੇ ਭਾਰਾਂ ਭਾਰਿਆਂ ਨੂੰ ।
ਕਦੀ ਢਲ ਢਲਵਾਨ ਵਲ ਜਾਏਂ ਛੇਤੀ,
ਕਦੀ ਉਚੇ ਚੜ੍ਹ ਲਏਂ ਹੁਲਾਰਿਆਂ ਨੂੰ ।
ਸਾਫ ਸੀਨੇ ਸੰਗ ਮਲਕੜੇ ਮਲ ਸਿਟੇਂ,
ਉਠਦੇ ਬਹਿਰ ਦੇ ਬੁਲਬੁਲੇ ਸਾਰਿਆਂ ਨੂੰ ।
ਮਸਤ ਸ਼ਹੁ ਦੀ ਗੋਦ ਵਿਚ ਲਏਂ ਹੂਟੇ,
ਛੁਹ ਛੁਹ ਕੇ ਕਪਰਾਂ ਖਾਰਿਆਂ ਨੂੰ ।
ਫਿਰ ਵੀ ਠਹਿਰੇਂ ਨਾ ਠੰਢੀਏ ਠਾਰ ਸੀਨਾ,
ਭਜੀ ਫਿਰੇਂ ਕਿਉਂ ਦੋਹਾਂ ਕਨਾਰਿਆਂ ਨੂੰ ।
ਕਦੇ ਸ਼ਹੁ ਦੀ ਗੋਦ ਚੋਂ ਨਾ ਨਿਕਲਾਂ,
ਕਰਨੇ ਕੰਮ ਨਾ ਹੋਣ ਦੁਖਿਆਰਿਆਂ ਦੇ ।
ਚੰਦ ਸੂਰਜ ਦੇ ਨਾਲ ਮੈਂ ਕਰਾਂ ਗੱਲਾਂ,
ਪਾ ਕੇ ਹਾਰ ਸਮੁੰਦਰੀ ਤਾਰਿਆਂ ਦੇ ।

ਕੰਮ ਵਿਗੜਦੇ ਮੇਰੀ ਉਡੀਕ ਅੰਦਰ,
ਕਈ ਸਿਕਦੇ ਬ੍ਰਹੀ ਪਿਆਰਿਆਂ ਦੇ।

ਦਿਨ ਰਾਤ ਨਾ ਘੜੀ ਪਲ ਚੈਨ ਪਾਵਣ,
ਗਾਵਣ ਰਾਗ ਉਹ ਲਾਏ ਹੋਏ ਲਾਰਿਆਂ ਦੇ।

ਉਨ੍ਹਾਂ ਵਾਸਤੇ ਸਾਈਂ ਤਕਦੀਰ ਮੇਰੀ,
ਲਿਖੀ ਸਿਰ ਪੁਰ ਫੇਰ ਕੇ ਆਰਿਆਂ ਨੂੰ।

ਵਿਛੜੇ ਰਹਿਣ ਨਾ 'ਕੀਟ' ਦਿਲਦਾਰ ਕਿਧਰੇ,
ਵੇਂਹਦੀ ਫਿਰਾਂ ਮੈਂ ਤਾਂ ਹੀ ਕਨਾਰਿਆਂ ਨੂੰ।

––o––

## ਪਿਆਰ-ਤੰਦ

ਮੇਰੀ ਯਾਦ ਕਿਉਂ ਭੁਲ ਗਈ ਸੁਹਣਿਆਂ ਵੇ,
ਤੇਰੇ ਦ੍ਵਾਰ ਤੇ ਸਿਕਦੀ ਖੜੀ ਹਾਂ ਮੈਂ !

ਲੈ ਕੇ ਸੁਰਤ ਸਤਾਰ ਮਿਜ਼ਰਾਬ ਮਨ ਦੀ,
ਗਾਇਣ ਸ਼ਾਲਾ ਵਿਚ ਗਾਉਂਦੀ ਵੜੀ ਹਾਂ ਮੈਂ !

ਬੰਦ ਬੰਦ ਵਿਚ ਪਿਆਰ ਦੀ ਤੰਦ ਪਾ ਕੇ,
ਤੂੰਹੀ ਤੂੰਹੀ ਦਾ ਸਬਕ ਇਕ ਪੜ੍ਹੀ ਹਾਂ ਮੈਂ !

ਹੁਣ ਤਾਂ ਮਿਹਰ ਕਰ 'ਪ੍ਰੀਤਮਾ' ਬਹੁੜ ਛੇਤੀ,
'ਕੀਟ' ਆਖਰੀ ਲਬਾਂ ਤੇ ਅੜੀ ਹਾਂ ਮੈਂ !

# ਪਿਆਰ

ਕਿਥੇ ਜਾਕੇ ਲੁਕ ਰਿਹੋਂ ਸਾਰੇ ਜਗੋਂ ਸੁਹਣਿਆਂ ਤੂੰ,
ਦੁਖੀਆ ਨਿਮਾਣੀ ਤੈਨੂੰ ਚਾਈਂ ਚਾਈਂ ਟੋਲਿਆ ।
ਪਲ ਪਲ ਪਿਛੋਂ ਜਾਨੀ ਵਾਰ ਵਾਰ ਜਾਵਾਂ ਤੈਥੋਂ,
ਜੀਉ ਜੀਉ ਲਖ ਵਾਰੀ ਕਿਹਾਂ ਵੀ ਨਾ ਬੋਲਿਆ ।
ਲੱਖਾਂ ਕੋਹਾਂ ਉਤੇ ਮੈਨੂੰ ਲਖ ਮਣ ਜਾਪਦਾ ਸੈਂ,
ਸਾਂਭ ਸਾਂਭ ਲਖ ਵਾਰੀ ਦਿਲ ਉਤੇ ਤੋਲਿਆ ।
ਅੰਮ੍ਰਿਤ ਧਾਰ ਵਾਂਗ ਇਕ ਮਿਕ ਹੋ ਗਿਉਂ ਤੂੰ,
'ਰਸ ਭਰੀ' 'ਕੇਤਕੀ' ਦੇ ਫੁਲ ਨਾਲੋਂ ਹੌਲਿਆ ।
ਰਲਿਓਂ ਭੀ ਇਹੋ ਜਿਹਾ ਮੇਰੀ ਅਨਹੋਂਦ ਕਰ,
ਆਪਣਾ ਹੀ ਆਪ ਦਸ ਮੈਨੂੰ ਤੂੰ ਹੈ ਮੋਹ ਲਿਆ ।
ਜ਼ਾਤ ਪਾਤ ਰੂਪ ਰੰਗ ਮੇਰੇ ਸਭ ਤੇਰੇ ਹੋਇ,
ਜਦ ਤੋਂ ਪਿਆਰਿਆ 'ਪਜਾਰ' ਭਾਂਡਾ ਖੋਲ੍ਹਿਆ ।
ਹੁਣ ਕਿਉਂ ਛਪਦਾ ਤੇ ਛਪਿਆਂ ਕੀ ਬਣਦਾ ਏ ?
ਰੋਮ ਰੋਮ ਅੰਦਰ ਜਾਂ ਪਿਆਰ ਤੇਰਾ ਮੌਲਿਆ ।
ਝਬਦੇ 'ਪਜਾਰ' 'ਕੀਟ' ਦੱਸ ਕਿਥੇ ਵਸਦਾ ਏਂ ?
ਮਿਲਣ ਹਿਤ ਤੇਰੇ ਮੈਂ ਤਾਂ ਪੱਤ ਪੱਤ ਫੋਲਿਆ ।

## ਮੁਆਫ਼ੀ

ਸੁਹਣੇ ਦਿਵਸ ਕਟੇ ਵਿਚ ਸਜਣਾਂ, ਕੁਝ ਚਿਰ ਇਕਠੇ ਰਹਿ ਕੇ।
ਜੋ ਜੋ ਹੋਈ ਅਵਗਜ਼ਾ ਮੈਥੋਂ, ਬੁਰੇ ਬੋਲ ਕੁਝ ਕਹਿ ਕੇ।
ਕਈ ਵਾਰ ਹਥ ਬੰਨ੍ਹ ਤੁਹਾਥੋਂ, ਉਸ ਦੀ ਮਾਫ਼ੀ ਮੰਗਾਂ।
ਇਕੋ ਵਾਰ ਹੋਵਾਂ ਸ਼ਰਮਿੰਦਾ, ਵਾਰ ਵਾਰ ਨਾ ਸੰਗਾਂ।
ਗੁੱਸਾ ਗਿਲਾ ਯਾਦ ਮਿਰਾ ਕਰ, ਬੁਰਾ ਬੁਰਾ ਨਾ ਕਹਿਣਾ।
ਮੈਨੂੰ ਕਦੇ ਇਹ ਫੁਰਿਆ ਨਾ ਸੀ, ਸਦਾ 'ਕਠੇ ਨਹੀਂ ਰਹਿਣਾ।
ਨਹੀਂ ਤਾਂ ਠੰਢਾ ਮਿਠਾ ਸੁਹਣਾ, ਬੋਲ ਬੋਲ਼ ਕੇ ਕਾਫ਼ੀ।
ਲੈਂਦਾ ਦਿਲ ਰੀਝਾ ਤੁਹਾਡਾ, 'ਕੀਟ' ਮੰਗ ਕੇ ਮਾਫ਼ੀ।
ਆਖਰ ਪਤਾ ਲਗਾ ਹੈ ਮੈਨੂੰ, ਦੁਨੀਆਂ ਤਾਣਾ ਬਾਣਾ।
ਕੁਝ ਮਿਆਦ ਨਹੀਂ ਵਿਚ ਤੰਦਾਂ, ਸਭਨਾਂ ਟੁਟ ਟੁਟ ਜਾਣਾ।
ਸਭ ਤੋਂ ਪਹਿਲਾਂ ਵਾਰੀ ਮੇਰੀ, ਟੁਟ ਜਾਣ ਦੀ ਆਈ।
ਇਸ ਲਈ ਭੁਲ ਬਖਸ਼ ਦਿਉ ਮੇਰੀ, ਸੀਲ ਸ਼ਾਂਤ ਸੁਖਦਾਈ।
ਐਸਾ ਸਬਕ ਤੁਹਾਥੋਂ ਲੈ ਕੇ, ਬਾਕੀ ਉਮਟ ਬਿਤਾਵਾਂ।
ਸਚੇ ਰੰਗ ਰਹਾਂ ਮੈਂ ਰੰਗਿਆ, 'ਕੀਟ' ਜਿਥੇ ਮੈਂ ਜਾਵਾਂ।

## ਕ੍ਰੋੜੀਂ ਵਿਕਦੀ

ਜਿਸ ਦੀ ਲਕੜ ਵਿਚ ਮਹਿਕ ਹੈ,
ਫੁਲ ਜੇ ਉਸ ਨੂੰ ਲਗਦਾ।
ਕੋਈ ਨਾ ਛਡਦਾ ਜੰਗਲ ਅੰਦਰ,
ਬੱਚਾ ਬੁੱਢਾ ਜਗ ਦਾ।
ਜਿਸ ਦੀ ਜੜ੍ਹ ਤੋਂ ਚੋਟੀ ਤੀਕਰ,
ਮਿੱਠਾ ਰਸ ਹੈ ਵਗਦਾ।
ਭੁਲ ਕੇ ਫਲ ਜੇ ਲਗਦਾ ਉਸ ਨੂੰ,
ਮੁਲ ਪੈਂਦਾ ਰਗ ਰਗ ਦਾ।
ਵਿਦਿਆ ਸ਼ੀਰੀਂ ਜਿਸ ਜ਼ਬਾਨ ਤੇ,
ਧਨ ਵੀ ਹੁੰਦਾ ਪੱਲੇ।
ਝਿੜਕ ਨਾ ਲੈਂਦਾ ਕਦੇ ਕਿਸੇ ਤੋਂ,
ਦੁਖੀ ਹੁੰਦਾ ਕਿਸ ਗੱਲੇ ?
ਧਨ ਦਿਤਾ ਹੈ ਜਿਸ ਨੂੰ ਸਾਈਂ,
ਜੇ ਚਾ ਦੇਂਦੋਂ ਦਿਲ ਵੀ !
ਕ੍ਰੋੜੀਂ ਵਿਕਦੀ 'ਕੀਟ' ਉਸੇ ਦੀ,
ਟੁੱਟੀ ਜੁੱਤੀ ਦੀ ਛਿਲ ਵੀ !

# ਕੁਦਰਤ

ਚੰਦਨ ਨੂੰ ਕੋਈ ਫੁਲ ਨ ਦਿਤਾ,

ਫਲ ਨਾ ਦਿੱਤਾ ਗੰਨੇ !

ਧਨ ਨਾ ਦਿੱਤਾ ਵਿਦਵਾਨਾਂ ਨੂੰ,

ਧਨੀ ਚਾ ਕੀਤੇ ਅੰਨ੍ਹੇ !

ਕਾਦਰ ਨੇ ਇਹ ਸਭ ਕੁਝ ਕੀਤਾ,

ਕੁਦਰਤ ਦੱਸਣ ਖਾਤਰ !

'ਕੀਟ' ਸਦਾ ਪ੍ਰਸੰਨ ਰਹੇ ਉਹ,

ਜੋ ਕੋਈ ਇਸ ਨੂੰ ਮੰਨੇ !

# ਕੇਸ਼

ਅੰਮ੍ਰਿਤ ਫੁਹਾਰ ਨਾਲ ਧੋ ਕੇ ਸਾਫ਼ ਸ਼ੀਸ਼ੇ ਵਾਂਗ,

ਨੂਰ ਭਰੇ ਚਿਹਰੇ ਉਤੇ ਸੁੰਦਰ ਸਿੰਗਾਰੇ ਕੇਸ਼ ।

ਅਗੇ ਅਗੇ ਸੂਰਜ ਜਿਉਂ ਪਿਛੇ ਪਈ ਰਾਤ ਆਵੇ,

ਕੌਲ ਨਾਭ ਕਮਰ ਤੇ ਖਿਲਰੇ ਨੇ ਭਾਰੇ ਕੇਸ਼ ।

ਹੁਸਨ ਦੀ ਮਣੀਆਂ ਦੇ ਢੇਰ ਉਤੇ ਖੇਲ੍ਹਦੇ ਨੇ,

ਪੇਚ ਦਰ ਪੇਚ ਪਾਏ ਨਾਗ ਨੇ ਏ ਕਾਰੇ ਕੇਸ਼ ।

ਘੌਰੇ ਕਾਲੀ ਘਟਾ ਵਿਚ ਨਾਜ਼ ਭਰੀ ਬਿਜਲੀ ਏ,

ਚੀਰਦੀ ਏ ਬੱਦਲਾਂ ਨੂੰ ਦਸਕੇ ਨਜ਼ਾਰੇ ਕੇਸ਼ ।

ਜਾਂ ਕਿ ਹੁਸਨ ਰੂਪ ਵਿਚ ਫਿਰ ਰਹੀ ਚੰਡੀ ਆਪ,

ਖਬੇ ਸਜੇ ਦੈਂਤ ਮਾਰ ਹਥਾਂ 'ਚਿ ਉਲਾਰੇ ਕੇਸ਼ ।

ਮੁਰਦੇ ਜਿਵਾਣ ਲਈ ਰਿਖੀ ਨੂੰ ਹੈ ਲੋੜ ਪਈ,

ਅਮੀ ਰਸ ਲੈਣ ਹਿਤ ਸ਼ਿਵਾਂ ਨੇ ਖਿਲਾਰੇ ਕੇਸ਼ ।

ਕੇਸ਼ਵ ਨੇ ਕੇਸ਼ਾਂ ਵਿਚ 'ਸਤ' ਏਨਾਂ ਰਖਿਆ ਹੈ,

ਜਿੰਨੇ ਲੰਬੇ ਭਾਰੇ ਹੋਣ ਉਨੇ ਹੀ ਪਿਆਰੇ ਕੇਸ਼ ।

ਮੋਹਨ ਹਿਤ ਆਪ ਏ ਵਿਧਾਤੇ ਨੇ ਤਿਆਰ ਕੀਤੇ,

ਵਲੀਆਂ ਪੈਗ਼ੰਬਰਾਂ ਤੇ ਕ੍ਰਿਸ਼ਨ ਨੇ ਧਾਰੇ ਕੇਸ਼ ।

ਪਲ ਵਿਚ ਬਲੀਆਂ ਨੂੰ ਛਲ ਸਭ ਦਸਦੇ ਨੇ,

ਹਸਦੇ ਨੇ ਕਾਲਿਆਂ ਤੋਂ ਚਿਟੇ ਹੋ ਕੇ ਸਾਰੇ ਕੇਸ਼ ।

ਸੁੰਦਰਤਾ ਦੀ ਲੜੀ ਉਤੇ ਮੋਹਰ ਹੈ ਇਹ ਜੜੀ ਹੋਈ,

ਕਾਦਰ ਦੀ ਛਾਵੇਂ ਬਹਿ ਕੇ ਕੁਦਰਤ ਸਵਾਰੇ ਕੇਸ਼ ।

ਤਾਂ ਕਿ ਉਸ ਕਾਦਰ ਨੂੰ 'ਮੇਰੇ ਰਾਹੀਂ' ਦੇਖ ਸਕੋ,

ਗੋਰੇ ਮੁਖ ਉਤੇ ਜਿਨ ਕਾਲੇ ਨੇ ਨਿਖਾਰੇ ਕੇਸ਼ ।

ਗੁਛਿਆਂ ਦੇ ਗੁਛੇ 'ਚਿਟੇ' ਮੋਤੀਆਂ ਦੇ ਸਿਟਦੇ ਨੇ,

ਛਡਦੇ ਨੇ 'ਕੀਟ' ਜਦ ਅੰਮ੍ਰਿਤ ਫੁਹਾਰੇ ਕੇਸ਼ ।

# ਚਾਨਣੀ

ਰੂਪ ਕਿਆਰੀ ਵਿਚ ਪਿਆਰੀ ਦੀ ਭਾਲ ਕੀਤੀ,
ਸੀਤਲ ਸਹਿਜ ਸੁਭਾ ਵਿਚ ਰੰਗੀ ਹੋਈ ਸੀ
ਆਪਣੇ ਕੋਮਲ ਸੁਭਾ ਦਾ ਦੇਣ ਝਲਕਾ,
ਸ਼ਾਨ ਸਾਰੇ ਸੰਸਾਰ ਤੋਂ ਮੰਗੀ ਹੋਈ ਸੀ ।
ਫੁਲ ਪਤੀਆਂ ਤੇ ਪਲ ਪਲ ਨਾਜ਼ ਕਰਦੀ,
ਮਹਿਕ ਦਿਲਾਂ ਅੰਦਰ ਅਗੇ ਲੰਘੀ ਹੋਈ ਸੀ ।
'ਕੀਟ' ਪ੍ਰੇਮੀ ਤੋਂ ਪੁਛਿਆ ਦਸ ਜਾਨੀ,
ਰਾਤ ਅਗੇ ਤੋਂ ਚਾਨਣੀ ਚੰਗੀ ਹੋਈ ਸੀ ?
ਹਾਂ ! ਚਾਨਣੀ ਅਗੇ ਹੀ ਚਾਨਣੀ ਸੀ,
ਬਾਝ ਪ੍ਰੀਤਮ ਦੇ ਸਾਨੂੰ ਕੀ ਚਾਨਣੀ ਸੀ ।
ਇਧਰੋਂ ਆਂਵਦੀ ਸੀ ਉਧਰ ਜਾਂਵਦੀ ਸੀ,
ਕਦੀ ਸੱਦੀ ਬੁਲਾਈ ਨਾ ਚਾਨਣੀ ਸੀ ।
ਫਿਰ ਮਾਨਣੀ, ਕੀ ? ਕ। ਚਾਨਣੀ ਸੀ ?
ਜਦ ਚੰਦ ਬਾਝੋਂ ਖਾਲੀ ਚਾਨਣੀ ਸੀ ।
'ਕੀਟ' ਦੁਧ ਵਾਂਗੂ ਜਿਹੜੀ ਸਾਫ ਚਿੱਟੀ,
ਇਹੋ ਪ੍ਰੀਤਮ ਬਾਝੋਂ ਕਾਲੀ ਚਾਨਣੀ ਸੀ ।

# ਗੁਲਾਬ

ਸੁਹਣੇ ਹਰੇ ਬਾਗ਼ਾਂ ਵਿਚ ਕਲ੍ਹ ਮੌਜਾਂ ਮਾਣਦੇ ਸੌ,
ਅਜ ਸੁਕੇ ਸੜੇ ਕੱਲੇ ਖੜੇ ਕਿਉਂ ਜਨਾਬ ਨੇ ?
ਰਾਜ ਭਾਗ ਆਪ ਦਾ ਸੀ ਫੁਲਾਂ ਦੀ ਕਿਆਰੀਆਂ ਤੇ,
ਕੀਤਾ ਨਾ ਸੀ ਉਜ਼ਰ ਕਦੇ ਮੌਲਸਰੀ ਉਨਾਬ ਨੇ ।
ਸਤ ਸੌ ਵਲੈਤਾਂ ਵਿਚ ਮਹਿਕ ਇਕ ਆਪ ਦੀ ਸੀ,
'ਫੂਲ ਜ਼ਾਦੀ' ਕਹਿਣਾ ਮੋਹੇ ਮਨ ਦੇ ਸੁਆਬ ਨੇ ।
ਹੁਸਨ ਗ਼ਰੂਰ ਤਜ ਸੋਚਾਂ ਕੀ ਸੋਚਦੇ ਹੋ ?
ਪਿਆਰ ਵਿਚ ਉੱਤਰ ਦਿਤਾ 'ਕੀਟ' ਇਹ, ਗੁਲਾਬ ਨੇ ।
ਜੜ੍ਹਾਂ ਬਾਣੀ ਪਾਣੀ ਖਿਚ ਚੋਟੀ ਤੇ ਪੁਚਾਇਆ ਰਸ,
ਰਗ ਰਗ ਵਿਚ ਫਿਰ ਪੱਤਰ ਸਵਾਰੇ ਨੇ ।
ਉਨ੍ਹਾਂ ਵਿਚ ਪਤੀਆਂ ਤੇ ਪਤੀਆਂ 'ਚਿ ਕਲੀਆਂ ਨੇ,
ਕਲੀਆਂ ਦੇ ਰਾਖੇ ਆਪ ਕੰਡੇ ਮੈਂ ਖਲ੍ਹਾਰੇ ਨੇ ।
ਤੋੜ ਮੋੜ ਹਥਾਂ ਵਿਚ ਕਿਤੇ ਨਾ ਗਵਾ ਦੇਣ,
ਤਾਂਹੀ ਛੁਹਣ ਵਾਲਿਆਂ ਤੇ ਛਾਪੇ ਕਈ ਮਾਰੇ ਨੇ ।
ਕਲੀਆਂ ਦੇ ਨਾਜ਼ ਹਿਤ ਆਪਾ ਮੈਂ ਕਮਾਲ ਕੀਤਾ,
ਉਨ੍ਹਾਂ ਮੇਰੇ ਸੀਨੇ ਚੜ੍ਹ ਲਏ ਕਈ ਹੁਲਾਰੇ ਨੇ ।
ਫੁਲਾਂ ਬਿਨ ਕਲੀਆਂ ਨੇ ਕੱਲੀਆਂ ਕੀ ਰਹਿਣਾ ਸੀਗਾ?
'ਪਤ ਝੜ' ਆਈ ਸੁਣ ਪਤ ਝੜੇ ਸਾਰੇ ਨੇ ।

ਉਨ੍ਹਾਂ ਦੀ ਨਾ ਪ੍ਰੀਤੀ ਤਕ ਰਸ ਸਾਰਾ ਸੁਕ ਗਿਆ,
ਸੁੰਗੜ ਗਏ ਅੰਗ ਦੇਖ ਕੂੜ ਦੇ ਪਸਾਰੇ ਨੇ ।
ਕਲ੍ਹ ਏਥੇ ਖੁਸ਼ੀਆਂ ਸੀ ਅੱਜ ਏ ਉਦਾਸੀਆਂ ਨੇ,
ਇਹੋ ਜਿਹੇ ਲੱਖਾਂ ਹੀ ਮੈਂ ਤਕੇ ਹੋਇ ਨਜ਼ਾਰੇ ਨੇ ।
ਤਾਂ ਵੀ ਸੜ ਸੁਕ ਕੇ ਤੇ ਝੁਕ ਝੁਕ ਦੇਖਦਾ ਹਾਂ,
ਅੰਤ ਮੇਰੇ ਪਾਸ ਔਣਾ 'ਕੀਟ' ਮੇਰੇ ਪਜ਼ਾਰੇ ਨੇ ।

## ਸ਼ਮ੍ਹਾਂ ਤੇ ਸਵੇਰ

ਮੈਂ ਸ਼ਮ੍ਹਾਂ ਹੋ ਤਨ ਮਨ ਜਾਲਾਂ,
'ਤੂੰ ਸਵੇਰ'! ਦਿਲ ਖੋਲ੍ਹੇਂ!
ਸੜਦੀ ਰਹਾਂ ਜੇ ਨਜ਼ਰ ਨਾ ਆਵੇ,
ਵੇਂਹਦਿਆਂ ਹੋ ਜਾਂ ਕੋਲੇ!
ਨੇੜੇ ਆਇਆਂ ਪਏ ਵਿਛੋੜਾ,
ਦੂਰ ਰਿਹਾਂ ਕੀ ਦੱਸਾਂ?
ਨਾ ਮੈਂ ਤਾਬ ਮਿਲਣ ਦੀ ਰੱਖਾਂ,
ਨਾ ਸਹਾਂ ਦੁਖ ਝੋਲੇ!

## ਰਜ਼ਾ ਤੇਰੀ

ਪ੍ਰੀਤਮ ਮੁਖ ਤੇਰਾ, ਹਰੇ ਦੁਖ ਮੇਰਾ,
ਸੁਖ ਤੇਰੀ ਰਜ਼ਾ ਦਾ ਚਾਹੀਦਾ ਏ !

ਸਚੇ ਵਿਚ ਢਲਣਾ ਗਲਣਾ ਤਾ ਅੰਦਰ,
ਇਹ ਉਮਾਹ ਇਕ ਰੁਖ਼-ਨੁਮਾਈ ਦਾ ਏ !

ਦਿਲ ਖੋਲ੍ਹ ਅਪਣਾ ਨਾਜ਼ਾਂ ਨਾਲ ਦਸਣਾ,
ਇਹ ਗਿਲਾ ਵੀ ਸਿਰ ਵਿਹਾਈਦਾ ਏ !

ਓਂ ਤਾਂ ਦਿਲ ਦਿਲਦਾਰ ਏ ਤਖਤ ਤੇਰਾ,
ਮਾਣ ਮੇਰਾ ਨਾ ਏਸ ਤੇ ਪਾਈਦਾ ਏ !

ਕਿਉਂਕਿ ਜਿਧਰ ਦੇਖਾਂ ਉਧਰ ਤੂੰਹੀ ਦਿਸੇਂ,
ਸਾਰੇ ਲਿਸ਼ਕਦੀ ਫਿਰੇ ਰਜ਼ਾ ਤੇਰੀ ।

'ਕੀਟ' ਸਾਹ ਸਤ ਮੇਰਾ ਹੈ ਭੇਟ ਉਸਦੀ,
ਉਹੋ ਖਾਣ ਲਈ ਬਣੀ ਗਜ਼ਾ ਮੇਰੀ ।

# ਵਿਯੋਗ ਝਲਕ

## ਅਸਹਿ--ਵਿਛੋੜਾ

ਪਤ ਝੜ ਪਿਛੋਂ ਪਿਆਰੀ ਪਉਣ ਛੁਹ ਕੇ,
ਪੱਤ ਪੱਤ ਵਿਚ ਰਸ ਰਸਾ ਗਿਉਂ ਤੂੰ ।
ਰਗ ਰਗ ਵਿਚ ਰਸ ਕੇ 'ਰਹਿਣ ਜੋਗੇ',
ਵਧਦੀ ਵੇਲ ਵਿਚ ਆਪਾ ਵਧਾ ਗਿਉਂ ਤੂੰ ।
ਕੂਲੀ ਕਲੀ ਤੋਂ ਅਧ-ਖਿੜ ਫੁੱਲ, ਫੁੱਲ ਕੇ,
ਹੁਸਨ ਰੂਪ ਦਾ ਮੀਂਹ ਵਰ੍ਹਾ ਗਿਉਂ ਤੂੰ ।
ਵਿਸ ਭਰੇ, ਤਨੂਰ ਜਹੇ, ਤਨ ਠਾਰੇ,
ਸੂਹਲ ਅੰਗ ਜੇ ਜ਼ਰਾ ਛੁਹਾ ਗਿਉਂ ਤੂੰ ।
ਆਪਣੀ ਹੋਂਦ ਤੇ ਪਿਆਰ ਦੀ ਮਹਿਕ ਪਾਕੇ,
ਸਿੱਕਾਂ ਵਿਚ ਸੁੱਕੇ ਦਿਲ ਮਹਿਕਾ ਗਿਉਂ ਤੂੰ ।
'ਪਿਆਰ-ਦੇਸ਼' ਵਾਸੀ ਸੂਹਣੇ ਚੰਦ ਮੇਰੇ,
ਕੇੜ੍ਹੇ ਅੰਬਰੀਂ ਮੂੰਹ ਲੁਕਾ ਗਿਉਂ ਤੂੰ ?

ਭਲਾ ! ਤੂੰ ਤੇ ਦਿਲ ਲੈ ਲੁਕ ਬੈਠੋਂ,
ਕਿਵੇਂ ਰਹਿਣ ਜੋ ਦਿਲ ਲੁਭਾ ਗਿਉਂ ਤੂੰ ।

ਉਨ੍ਹਾਂ ਦਿਲਾਂ ਵਿਚ ਜਿੰਦ ਏ ! 'ਜਾਨ' ਤੇਰੀ,
ਜਿਨ੍ਹੂੰ ਕਾਵਿ ਦੇ ਰਾਹੀਂ ਵਸਾ ਗਿਉਂ ਤੂੰ ।

'ਉਸ ਜਾਨ ਦੀ ਤੜਪ' ਇਹ ਰਸ ਚਾਹੁੰਦੀ,
ਜਿਹਦੀ ਫੁਹਾਰ ਵਿਚ ਮੁਰਦੇ ਜਿਵਾ ਗਿਉਂ ਤੂੰ ।

ਫਿਰ ਕਿਉਂ ਨਾਜ਼ ਵਿਚ ਰਾਗ ਮਲ੍ਹਾਰ ਕਰਦੇ,
ਬਿਰਹੋਂ ਤੀਰ ਲਾ ਪੰਛੀ ਰੁਆ ਗਿਉਂ ਤੂੰ ।

ਕੀ ਇਹ? ਸਚ ਏ ! ਮੁੜ ਨਹੀਂ ਪਰਤ ਔਣਾ,
ਲੜ ਆਖਰੀ ਸਾਥੋਂ ਛੁਡਾ ਗਿਉਂ ਤੂੰ ।

ਨਹੀਂ ! ਨਹੀਂ !! ਦਿਲ ਦਮਾਗ਼ ਵਿਚ ਵਾਸ ਤੇਰਾ,
'ਕਵੀ' ਕਾਵਿ ਵਿਚ ਕਾਇਆ ਹਲਾ ਗਿਉਂ ਤੂੰ ।

ਇਸਲਈਕੀਟਏਹਕਹਿਣ'ਚਿ ਸ਼ਕਕੋਈਨਹੀਂ,
ਪਲਕ ਚਾਂਦਨੀ ਰੂਪ ਦਿਖਾ ਗਿਉਂ ਤੂੰ ।

ਕਾਵਯ ਬਾਗ਼ ਦੇ ਸੁਹਣਿਆਂ ਚੰਦਨਾਂ ਵੇ,
ਧੁਪ ਮੌਤ ਦੀ ਨਾਲ ਕੁਮਲਾ ਗਿਉਂ ਤੂੰ ।

# ਪਿਆਰਾ ਫੁਲ

ਦਿਲ ਅਖਾਂ ਵਿਚ ਵਾਸ ਸੀ ਉਸ ਦਾ,

ਸੁਹਣਾ ਜਗੋਂ ਨਿਆਰਾ ਉਹ ।

ਲੋੜਿਆਂ ਲਭੇ ਨਾ ਜਗ ਵਿਚ ਸਾਨੂੰ,

ਹਸ-ਮੁਖ ਫੁਲ ਪਿਆਰਾ ਉਹ ।

ਮਾਪਿਆਂ ਦੀ ਸੀ ਜਿੰਦ ਜਾਨ ਤੇ,

ਪ੍ਰਾਣ ਮਾਨ ਦਿਲ ਸਾਡਾ ਸੀ ।

ਰੋਂਦੇ ਛਡ ਕੇ 'ਕੀਟ' ਦਿਲਾਂ ਨੂੰ,

ਟੁਰ ਗਿਆ 'ਜੀਉਣ' ਸਹਾਰਾ ਉਹ ।

## ਮਾਂ ਵਲੋਂ

ਇਕਲੌਤੇ 'ਹਰਬੰਸ' ਲਾਡਲੇ,

ਕਿਉਂ ਮਾਂ ਭੁਲੀ ਪਿਆਰੀ ?

ਮੈਂ ਲਈ ਦੇਸ ਉਜਾੜਾ ਹੋਯਾ,

ਖਲਕਤ ਵਸਦੀ ਸਾਰੀ ।

ਹੁਣ ਤਕ ਵੈਣ ਪਾ ਪਾ ਰੋਵਾਂ,

ਤੇਰਾ ਰਾਹ ਉਡੀਕਾਂ ।

'ਕੀਟ' ਮੁਹਾਰਾਂ ਮੋੜ ਨਾ ਡਿੱਠਾ,

ਮੈਂ ਤਾਂ ਰੋ ਰੋ ਹਾਰੀ

# ਪਿਤਾ

ਸਦਾ ਖ਼ੁਸ਼ੀ ਦਾ ਵਹਿਣ ਸੀ ਵਗਦਾ,

ਛੁਹ ਤੇਰੀ ਵਿਚ ਸਾਨੂੰ ।

ਅੰਦਰ ਬਾਹਰ ਅੱਗੇ ਪਿੱਛੇ,

ਰਹਿੰਦੇ ਯਾਦ ਤੁਹਾਨੂੰ ।

ਹੁਣ ਗੋਦੀ ਲੈ ਪਜਾਰ ਨਾ ਕਰਦੇ,

ਹੋਇ ਗੁੱਸੇ ਕਿਸ ਗਲੇ ?

ਕਿਸ ਅਣ-ਦਿਸਦੇ ਦੇਸ ਗਏ ਹੋ ?

'ਪਿਤਾ' ਕਰੌਣਾ ਜਾਣੂੰ ।

# ਫੁਟਕਲ ਝਲਕ

## ਪੁਣਛ

'ਪਲਸਤ ਰਿਖੀ' ਨੇ ਤਪ ਕੀਤਾ ਸੀ,
ਜਿਸ ਥਾਂ ਉਮਰਾ ਤੋੜੀ ।

ਉਹ ਨਿਸ਼ਾਨ ਹੁਣ ਭੁਲਦਾ ਜਾਂਦਾ,
ਨਾਮ 'ਨਟਾਇਣ ਖੋੜੀ' ।

ਕਿਵੇਂ ਉਲਟ ਇਹ 'ਕੀਟ' ਪਲਸਤੋਂ,
'ਪੁਣਛ' ਨਾਮ ਹੋ ਗਿਆ ।

ਏਸ ਜਿਹਾ ਨਾ ਸੁਰਗੀ ਟੁਕੜਾ,
ਸਾਰੀ ਦੁਨੀਆਂ ਲੋੜੀ ।

## ਕਸ਼ਮੀਰ ਦੇ ਪੁਰਾਣੇ ਖੰਡਰਾਤ

ਕਸ਼ਮੀਰੀ ਖੰਡਰਾਤ ਪੁਰਾਣੇ,
ਉੱਚੀ ਰੋ ਰੋ ਕਹਿੰਦੇ :

ਕਿਧਰ ਗਏ ਉਹ ਛੈਲ ਛਬੀਲੇ,
ਜੋ ਸਨ ਇਥੇ ਰਹਿੰਦੇ ।

ਚਿਰ ਤੋਂ ਛਡ ਗਏ ਉਹ ਸਾਨੂੰ,
ਮੁੜਕੇ ਸਾਰ ਨਾ ਲੀਤੀ ।

'ਕੀਟ' ਉਨ੍ਹਾਂ ਦੀ ਥਾਂਵੇਂ ਆ ਹੁਣ,
ਉੱਲੂ ਕਾਂ ਹਨ ਬਹਿੰਦੇ

## ਚੰਡਕ

'ਚੰਡ' ਮੁੰਡ' ਦੇ ਮਾਰਨ ਕਰ ਕੇ,
ਚੰਡੀ ਪੈ ਗਿਆ ਨਾਂ।

ਦੇਵਤਿਆਂ ਨੂੰ ਖ਼ੁਸ਼ ਕਰ ਬੈਠੀ,
ਵੇਖ ਕੇ ਠੰਢੀ ਛਾਂ।

ਹੈ ਉਹ 'ਕੀਟ' ਸੁਹਾਵੀ 'ਚੰਡਕ'*,
'ਪੁਣਛ' ਵਿਚ ਇਕ ਉਚੀ।

ਆਬੋ-ਹਵਾ ਤੇ ਸੁੰਦਰਤਾ ਵਿਚ,
ਸਭ ਤੋਂ ਚੰਗੀ ਥਾਂ।

--o--

---

*ਜਿਸ ਥਾਂ ਦੇਵੀ ਨੇ ਚੰਡ ਮੁੰਡ ਦੈਂਤ ਮਾਰੇ ਸਨ ਉਹ ਜਗ੍ਹਾ 'ਚੰਡਕ' ਜਾਂ 'ਚੰਡਕਾ' ਕਰਕੇ ਸਦੀ ਜਾਂਦੀ ਹੈ। ਪੂਰਾ ਹਾਲ ਗਿ: ਬੁਧ ਸਿੰਘ ਜੀ ਪੁਣਛ ਵਾਲਿਆਂ ਦੇ ਇਤਿਹਾਸ ਵਿਚੋਂ ਪੜ੍ਹੋ।

# ਬੁਢਾ ਅਮਰ ਨਾਥ

ਇਕੋ ਪਥਰ ਤਰਾਸ਼ ਕਿਸੇ ਨੇ,
ਮੰਦਰ ਜਿਹਾ ਬਣਾਇਆ।

ਬੁਢੀ ਉਮਰਾ ਜਾਣ ਸ਼ਿਵਾਂ ਨੇ,
ਪੱਕਾ ਆਸਣ ਲਾਇਆ।

ਇਕਲਵੰਜੇ ਹੋ ਦੁਨੀਆਂ ਤੋਂ,
ਸ਼ਾਂਤ ਚਿਤ ਹੋਇ ਬੈਠੇ।

ਏਸੇ ਕਰ ਕੇ 'ਕੀਟ' ਇਹ ਬੁਢਾ,
‡ਅਮਰ ਨਾਥ ਕਹਾਇਆ।

---

‡ਇਹ ਅਸਥਾਨ ਪੁਣਛ ਸ਼ਹਿਰ ਤੋਂ ਪੰਜ ਮੀਲ ਦੀ ਵਿਥ ਪਰ ਹੈ।

# ਫਰਿਹਾਦ

ਦੇਖ ਫਰਿਹਾਦ 'ਸ਼ੀਰੀਂ' ਦੀ ਸੂਰਤ,

ਹੋਇਆ ਉਸ ਦਾ ਬਰਦਾ।

ਕਢ ਪਹਾੜੋਂ ਨਹਿਰ ਲਿਆਇਆ,

'ਸ਼ੀਰੀਂ' ਮੋਈ ਸੁਣ ਮਰਦਾ।

ਵੇਖ ਇਹ ਰੁੜ੍ਹਦੀ ਲੋਥ ਕਿਸੇ ਨੇ,

'ਕੀਟ' ਕਿਹਾ ਸੀ ਮੁਰਦਾ।

ਮੁਰਦਾ ਬੋਲ ਕਹਿਣ ਇਉਂ ਲਗਾ,

ਰੁੜ੍ਹਦਾ ਨਹੀਂ ਹਾਂ ਤਰਦਾ।

## *ਗਿਰਜਨ ਪਹਾੜ

ਪੱਬਾਂ ਪਰਨੇ ਹੋ ਕਿਉਂ 'ਗਿਰਜਨ'
ਲਾਈ ਅਕਾਸ਼ ਤੇ ਚੋਟੀ ।

ਸ਼ਿਵ ਜੀ ਨਾਲੋਂ ਉਮਰਾ ਤੇਰਾ,
ਲੰਬੀ ਹੈ ਕਿ ਛੋਟੀ ?

ਮਾਰ ਕੰਡੇ ਤੇ ਸ਼ਿਵ ਜੀ ਮੈਥੋਂ,
ਤਿਆਗ ਉਮਰ ਵਿਚ ਛੋਟੇ ।

ਸ਼ਾਲ† ਓਢ ਉਨ੍ਹਾਂ ਤਪ ਕੀਤੇ,
ਮੈਂ ਨਾ ਲਈ ਲਗੋਟੀ ।

---

*ਗਿਰਜਨ, ਗੁਲਮਰਗ ਤੇ ਪੀਰ ਪੰਜਾਲ ਦੀਆਂ ਸਬਜ਼ ਪਹਾੜੀਆਂ ਵਿਚਾਲੇ ਨੰਗੀ ਚੋਟੀ ਵਾਲਾ ਇਕ ਪਹਾੜ ਹੈ ।

†ਭੋਜ-ਪੱਤ੍ਰ ।

## ਤ੍ਰੈ ਕੁੰਡਾਂ

ਸਿਰੀ ਰਾਮ ਤੇ ਸੀਤਾ ਲਛਮਣ,
ਫਿਰਦੇ ਆਏ ਸੁਖ ਰਾਸੀ।

ਜਿਸ ਥਾਂ ਬੈਠ ਉਨ੍ਹਾਂ ਤਪ ਕੀਤਾ,
ਥਾਂ ਉਹ ਉੱਘੀ ਖਾਸੀ।

'ਰਾਮ ਕੁੰਡ' ਤੇ 'ਲਛਮਣ ਕੁੰਡ',
'ਸੀਤਾ ਕੁੰਡ' ਹੁਣ ਕਹਿੰਦੇ।

*ਛਜਲੇ ਵਿਚ ਕਦੇ ਸੀ ਆਏ,
'ਕੀਟ' ਰਾਮ ਬਨਬਾਸੀ।

---

*ਪੁਣਛ ਇਲਾਕੇ ਵਿਚ 'ਛਜਲਾ' ਨਾਮੇ ਥਾਂ ਉਤੇ ਸ੍ਰੀ ਰਾਮ ਚੰਦਰ, ਲਛਮਣ ਅਤੇ ਸੀਤਾ ਜੀ ਬਨਬਾਸ ਦੇ ਦਿਨਾਂ ਵਿਚ ਕੁਝ ਚਿਰ ਆ ਕੇ ਰਹੇ ਸਨ। ਉਪਰ ਲਿਖੇ ਤਿੰਨੇ ਕੁੰਡ ਉਨ੍ਹਾਂ ਦੀ ਯਾਦ ਵਿਚ ਉਥੇ ਬਣੇ ਹੋਏ ਹਨ।

# ਜੰਗੀ ਤੂਤ੍ਹ

ਭਾਨ ਤੀਨ ਤੇ ਸਿਹਰ ਮੰਝਾੜੀ,
ਸਭ ਤੋਂ ਉੱਚਾ ਤੂੰ।
ਅਕਾਸ਼ ਨਾਲ ਤੂੰ ਚਟੀ ਲਾਈ,
ਮਿਲਣਾ ਚਾਹੇਂ ਧ੍ਰੂ।
ਤੇਰੀ ਛਾਵੇਂ 'ਕੀਟ' ਕਈਆਂ ਨੇ,
ਪੜ੍ਹੀਆਂ ਬੈਠ ਕਤਾਬਾਂ।
ਫਲਦਾਰਾਂ ਚੋਂ ਸਭ ਤੋਂ ਵਡਾ,
ਤੂੰ ਹੈਂ ਜੰਗੀ ਤੂਤ੍ਹ*।

---

*ਪੁਣਛ ਇਲਾਕੇ ਦੇ ਭਾਨ ਤੀਨ, ਸਿਹਰ ਅਤੇ ਮੰਝਾੜੀ ਪਿੰਡ ਦੇ ਸਿਰ ਉਤੇ ਇਕ ੫੦ਫੁਟ ਘੇਰੇ ਦਾ ਵਡਾ ਉਚਾ ਫਲ-ਦਾਰ ਸ਼ਤੂਤ ਦੀ ਕਿਸਮ ਦਾ ਰੁਖ ਹੈ। ਇਹ ੧੫–੨੦ ਮੀਲਾਂ ਤੋਂ ਦਿਸ ਪੈਂਦਾ ਹੈ। ਇਸ ਇਲਾਕੇ ਵਿਚ ਉਰਦੂ ਫਾਰਸੀ ਦਾ ਸਕੂਲ ਪਹਿਲੇ ਪਹਿਲ ਏਸੇ ਰੁਖ ਹੇਠ ਖੁਲ੍ਹਿਆ ਸੀ।

# ਕਸ਼ਮੀਰ

ਗੇਂਦਾ ਗੁਲਦਾਊਦੀਆਂ ਗੁਲਾਬ ਨੇ ਬਹਾਰ ਲਾਈ,

ਕੇਸਰ ਚੰਬੇਲੀ ਕਿਤੇ ਫੁਲ ਤਰਨਾੜੀਆਂ।

ਗੋਸ਼ਾ ਬਗੂ ਨਾਖ ਤੇ ਗਲਾਸ ਖੁਰਮਾਨੀਆਂ ਨੇ,

ਆੜੂ ਅਖ਼ਰੋਟ ਸੇਊ, ਸੇੜ ਲੂਚੇ ਹਾੜਆਂ।

ਤੂੰਗ ਤੇ ਚਨਾਰ ਦਾਰ ਸਰੂ ਤੇ ਸਫ਼ੈਦੇ ਯਾਰ,

ਚੁੰਮ ਰਹੇ ਅਕਾਸ਼ ਨੂੰ ਮੁਹੱਬਤਾਂ ਨੇ ਗਾੜ੍ਹੀਆਂ।

'ਕੀਟ' ਕਸ਼ਮੀਰਃ ਉੱਤੇ ਰੂਪ ਸਾਰਾ ਸਿਟ ਹਥੀਂ,

ਰਬ ਨੇ ਬਗੀਚਾ ਲਾਯਾ ਸਾਵੀਆਂ ਪਹਾੜੀਆਂ।

# ਨੂਰੀ ਝਰਨਾ

ਉੱਚਾ ਹੋਕੇ ਸਿਰ ਉਪਰ ਦੀ,
ਨੂਰੀ ਝਰਨਾ ਚਲਦਾ ।
ਸਬਜ਼ੇ ਵਿਚ ਕਲੋਲਾਂ ਕਰਦਾ,
ਚਾਂਦੀ ਪਾਰਾ ਢਲਦਾ ।
ਨੂਰ ਨਾਜ਼ਾਂ ਦੇ ਹਥੋਂ ਡਿਗ ਕੇ,
*'ਕਾਜ਼ੀ ਨਾਗ' ਤੇ ਆਯਾ ।
ਂਬਨ ਰੁਲਦਾ ਵੇਖ ਏਸ ਨੇ,
ਹਾਰ ਬਣਾਯਾ ਗਲ ਦਾ ।

---

*ਕਸ਼ਮੀਰ ਵਿਚ 'ਕਾਜ਼ੀ ਨਾਗ' ਪਹਾੜ ਉਪਰ ਦੀ ਇਹ ਝਰਨਾ ਵਗਦਾ ਹੈ।

## ਐਵੇਂ ਬੀਤੀ

ਪ੍ਰੇਮ ਨਦੀ ਦੀਆਂ ਲਹਿਰਾਂ ਵਿਚੋਂ,
ਚੁੱਲੀ ਇਕ ਨਾ ਪੀਤੀ–ਭੈੜੀ ਕੀਤੀ।
ਸੁਵਾਸ ਅਮੁਲੇ ਗਏ ਬੇ-ਮੁਲੇ,
ਮਨ ਲਾ ਭਗਤ ਨਾ ਕੀਤੀ–ਕਰੀ ਅਨੀਤੀ।
ਆਤਮ ਰਸ ਦਾ ਸਵਾਦ ਲੈਣ ਦੀ
ਪੁਛ ਕੋਈ ਨਾ ਕੀਤੀ–ਨਾਲ ਪਰੀਤੀ।
ਹਥੋਂ ਦੇ ਕੇ ਦਾਨ ਕਿਸੇ ਨੂੰ,
'ਕੀਟ' ਅਸੀਸ ਨਾ ਲੀਤੀ–ਐਵੇਂ ਬੀਤੀ।